ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼

# ਤਰਕਸ਼ੀਲ

ਮਾਰਚ-ਅਪ੍ਰੈਲ 2005

10/-

ਅੰਦਰ ਪੜ੍ਹੋ

ਸੁਨਾਮੀ ਦਾ ਕਹਿਰ ਕੀ ਅਤੇ ਕਿਵੇਂ ...

ਜੇ ਰੱਬ ਦਿਆਲੂ ਹੈ ਤਾਂ ਕਹਿਰ ਕਿਉਂ ...

ਅੰਡੇ ਵਿੱਚ ਚੂਜਾ ਸਾਹ ਕਿਵੇਂ ਲੈਂਦਾ ਹੈ ...

ਭਗਤ ਸਿੰਘ ਨੂੰ ਯਾਦ ਕਰਦਿਆਂ ...

ਵਹਿਮ-ਭਰਮ ਅਤੇ ਡਾਕਟਰੀ ਲੁੱਟ ...



# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਸੰਪਾਦਕੀ

## ਤਿਲਕਣ

ਇਸ ਸਾਲ ਦੇ ਸ਼ੁਰੂ ਵਿੱਚ ਹੀ 25 ਜਨਵਰੀ ਦੀ ਦੁਪਹਿਰ ਨੂੰ ਅੰਨ੍ਹੀ ਸ਼ਰਧਾ ਨੇ 400 ਦੇ ਕਰੀਬ ਜਾਨਾਂ ਲੈ ਲਈਆਂ ਅਤੇ ਹਜਾਰਾਂ ਹੋਰ ਫੱਟੜ ਕਰ ਦਿੱਤੇ। ਮਹਾਂਰਾਸ਼ਟਰ ਦੇ ਸਤਾਰਾ ਜਿਲ੍ਹੇ ਵਿੱਚ ਕੋਈ ਮੰਦਰਾਦੇਵੀ ਦਾ ਮੰਦਰ ਹੈ, ਇਹ ਮੰਦਰ ਇੱਕ ਛੋਟੀ ਜਿਹੀ ਪਹਾੜੀ 'ਤੇ ਸਥਿਤ ਹੈ ਜਿਸ ਵੱਲ ਜਾਣ ਨੂੰ ਇੱਕ ਤੰਗ ਜਿਹਾ ਰਸਤਾ ਹੈ, ਇਸ ਰਸਤੇ ਰਾਹੀਂ ਉਪਰ ਪਹੁੰਚ ਕੇ ਸ਼ਰਧਾਲੂ ਮੰਦਰ ਦੇ ਦਰਵਾਜੇ ਅੱਗੇ ਨਾਰੀਅਲ ਤੋੜਦੇ ਹਨ। 25 ਜਨਵਰੀ ਮੰਗਲਵਾਰ ਨੂੰ ਪੁੰਨਿਆ ਸੀ ਅਤੇ ਅੰਧਵਿਸ਼ਵਾਸੀ ਲੋਕਾਂ ਅਨੁਸਾਰ ਏਸ ਦਿਨ ਮੰਦਰ ਅੱਗੇ ਨਾਰੀਅਲ ਤੋੜਨ ਅਤੇ ਦੇਵੀ ਦੇ ਦਰਸ਼ਨ ਕਰਨ ਨਾਲ ਸਭ ਆਫ਼ਤਾਂ ਟਲ ਜਾਂਦੀਆਂ ਹਨ ਜਿਸ ਕਰਕੇ ਆਪਣੇ ਦੁੱਖ ਦੂਰ ਕਰਨ ਵਾਲੇ ਲੋਕਾਂ ਦੀ ਗਿਣਤੀ ਲੱਖਾਂ ਵਿੱਚ ਪਹੁੰਚ ਗਈ। ਉਹਨਾਂ ਵੱਲੋਂ ਉਪਰ ਜਾਕੇ ਤੋੜੇ ਨਾਰੀਅਲਾਂ ਦਾ ਪਾਣੀ ਹੇਠਾਂ ਨੂੰ ਵਹਿਣ ਲੱਗਿਆ ਜਿਸ ਨਾਲ ਪੌੜੀਆਂ ਵਿੱਚ ਤਿਲਕਣ ਪੈਦਾ ਹੋ ਗਈ ਅਤੇ ਸ਼ਰਧਾਲੂ ਡਿੱਗਣੇ ਸ਼ੁਰੂ ਹੋ ਗਏ। ਇਹਨਾਂ ਦੇ ਤਿਲਕਣ ਅਤੇ ਡਿੱਗਣ ਨਾਲ ਹੇਠਾਂ ਤੋਂ ਆ ਰਹੀ ਭੀੜ ਵਿੱਚ ਰੌਲਾ ਮੱਚ ਗਿਆ ਅਤੇ ਉਹਨਾਂ ਘਬਰਾ ਕੇ ਭੱਜਣਾ ਸ਼ੁਰੂ ਕਰ ਦਿੱਤਾ ਜਿਸ ਨਾਲ ਐਨੀ ਵੱਡੀ ਗਿਣਤੀ ਵਿੱਚ ਸ਼ਰਧਾਲੂ ਖਾਸ ਕਰਕੇ ਔਰਤਾਂ ਅਤੇ ਬੱਚੇ ਮਾਰੇ ਗਏ। ਇਸਦੇ ਨਾਲ ਹੀ ਇਸ ਧਰਮੀ ਭੀੜ ਨੇ ਅਧਿਕਾਰੀਆਂ ਦੇ ਮਾੜੇ ਪ੍ਰਬੰਧਾਂ ਦੇ ਖਿਲਾਫ ਰੋਸ ਪ੍ਰਗਟ ਕਰਦਿਆਂ ਮੰਦਰ ਦੇ ਨੇੜੇ ਸਥਿਤ ਦੁਕਾਨਾਂ ਨੂੰ ਅੱਗਾਂ ਲਾਉਣੀਆਂ ਸ਼ੁਰੂ ਕਰ ਦਿੱਤੀਆਂ ਜਿਸ ਨਾਲ ਦੁਕਾਨਾਂ ਵਿੱਚ ਰੱਖੇ ਗੈਸ ਸਿਲੰਡਰ ਫਟ ਗਏ ਅਤੇ ਇਹ ਦੁਖਾਂਤ ਹੋਰ ਵੀ ਵੱਡਾ ਹੋ ਗਿਆ। ਇਸ ਤਰ੍ਹਾਂ ਆਫ਼ਤ ਟਾਲਣ ਵਾਲੇ ਨਾਰੀਅਲ ਹੀ ਖੁਦ ਇੱਕ ਆਫ਼ਤ ਦਾ ਆਧਾਰ ਬਣ ਗਏ। ਬਾਅਦ ਵਿੱਚ ਪੌੜੀਆਂ ਦੀ ਇਹ ਤਿਲਕਣ ਅਮਨ ਅਤੇ ਕਾਨੂੰਨ ਦੀ ਤਿਲਕਣ ਬਣ ਗਈ।

ਉਂਜ ਇਹ ਕੋਈ ਪਹਿਲਾ ਅਤੇ ਨਿਵੇਕਲਾ ਵਰਤਾਰਾ ਨਹੀਂ, ਕੁੰਭ ਅਤੇ ਹੱਜ ਦੇ ਮੌਕਿਆਂ 'ਤੇ ਹਰ ਵਾਰ ਹੀ ਸੈਂਕੜੇ ਸ਼ਰਧਾਲੂਆਂ ਦੇ ਆਪਣੇ ਹੀ ਸਹਿ-ਧਰਮੀਆਂ ਦੇ ਪੈਰਾਂ ਹੇਠ ਆਕੇ ਮਰਨ ਜਾਂ ਫੱਟੜ ਹੋਣ ਦੀਆਂ ਘਟਨਾਵਾਂ ਆਮ ਵਾਪਰਦੀਆਂ ਹਨ। ਧਾਰਮਿਕ ਯਾਤਰਾਵਾਂ 'ਤੇ ਟਰੱਕਾਂ, ਟੈਕਸੀਆਂ ਜਾਂ ਬੱਸਾਂ ਵਿੱਚ ਤੂੜ ਤੂੜ ਕੇ ਲੱਦੇ ਹੋਏ ਯਾਤਰੂਆਂ ਦੇ ਹਾਦਸਿਆਂ ਵਿੱਚ ਮਰਨ ਦੀਆਂ ਖਬਰਾਂ ਵੀ ਅਕਸਰ ਪੜ੍ਹਨ ਨੂੰ ਮਿਲਦੀਆਂ ਹਨ। ਪਿੱਛੇ ਜਿਹੇ ਆਪਣੇ ਹੀ ਇੱਕ ਜੀਅ ਦੇ ਹਰਦਵਾਰ ਫੁੱਲ ਪਾਕੇ ਆ ਰਹੇ ਪਰਿਵਾਰ ਦੇ ਸਾਰੇ ਮੈਂਬਰ ਸੜਕ ਹਾਦਸੇ ਵਿੱਚ ਆਪਣੀ ਜਾਨ ਤੋਂ ਵੀ ਹੱਥ ਧੋ ਬੈਠੇ, ਜਦ ਕਿ ਮ੍ਰਿਤਕ ਵਿਅਕਤੀ ਦੀਆਂ ਹੱਡੀਆਂ ਨੂੰ ਐਨੀ ਦੂਰ ਲੈਕੇ ਜਾਣ ਦੀ ਕੋਈ ਤੁਕ ਨਹੀਂ ਸੀ ਬਣਦੀ।

ਇਸ ਸਾਰੇ ਘਟਨਾਕ੍ਰਮ ਦਾ ਇੱਕ ਅਫਸੋਸਨਾਕ ਪਹਿਲੂ ਇਹ ਹੈ ਕਿ ਅਜਿਹੇ ਹਾਦਸਿਆਂ ਤੋਂ ਪ੍ਰਭਾਵਿਤ ਹੋਣ ਵਾਲੇ ਵਿਅਕਤੀ ਅਤੇ ਪਰਿਵਾਰ, ਇਹਨਾਂ ਧਾਰਮਿਕ ਯਾਤਰਾਵਾਂ ਦੀ ਵਿਅਰਥਤਾ ਸਮਝਣ ਦੀ ਬਜਾਏ ਹੋਰ ਜੋਸ਼ੋ ਖਰੋਸ਼ ਨਾਲ ਜਾਰੀ ਰੱਖਣ ਲਈ ਬਜਿਦ ਰਹਿੰਦੇ ਹਨ। ਜਿੱਥੇ ਫੱਟੜ ਹੋਣ ਵਾਲੇ ਇਸ ਗੱਲ ਲਈ ਸ਼ੁਕਰ ਕਰਦੇ ਹਨ ਕਿ ਉਹ ਮਰਨੋ ਬਚ ਗਏ ਉਥੇ ਮਰਨ ਵਾਲਿਆਂ ਦੇ ਵਾਰਸ ਸਮਝਦੇ ਹਨ ਕਿ ਉਹ ਭਾਗਾਂ ਵਾਲੇ ਸਨ ਅਤੇ ਸਿੱਧੇ ਸਵਰਗਾਂ ਨੂੰ ਗਏ। ਇਹ ਸ਼ਰਧਾ ਅਤੇ ਅੰਧਵਿਸ਼ਵਾਸ ਹੀ ਨਹੀਂ ਮੂਰਖਤਾ ਵੀ ਹੈ ਜਿਵੇਂ ਕਿਹਾ ਜਾਂਦਾ ਹੈ ਕਿ 'ਮਨੁੱਖ ਤੋਂ ਇੱਕ ਵਾਰ ਗਲਤੀ ਹੋਣੀ ਸੁਭਾਵਿਕ ਹੈ ਪਰ ਉਸ ਗਲਤੀ ਤੋਂ ਸਬਕ ਨਾ ਲੈਕੇ ਉਸੇ ਨੂੰ ਦੁਹਰਾਉਣਾ ਮੂਰਖਤਾ ਹੈ।' ਅਜਿਹੀਆਂ ਘਟਨਾਵਾਂ ਵਾਪਰਣ ਉਪਰੰਤ ਸ਼ਰਧਾਲੂਆਂ ਅਤੇ ਹੋਰ ਵਿਅਕਤੀਆਂ ਵੱਲੋਂ ਅਜਿਹੇ ਧਾਰਮਿਕ ਸਥਾਨਾਂ 'ਤੇ ਮਾੜੇ ਪ੍ਰਬੰਧ ਅਤੇ ਊਣਤਾਈਆਂ ਬਾਰੇ ਕਿੰਤੂ ਕੀਤੇ ਜਾਂਦੇ ਹਨ ਅਤੇ ਕਈ ਸਮਝਦੇ ਹਨ ਕਿ ਜੇ ਨਾਰੀਅਲਾਂ ਦਾ ਪਾਣੀ ਪੌੜੀਆਂ ਵੱਲ ਨਾ ਆਉਂਦਾ ਤਾਂ ਇਹ ਹਾਦਸਾ ਟਲ ਸਕਦਾ ਸੀ। ਪਰ ਗੱਲਾਂ ਦੀ ਗੱਲ ਇਹ ਹੈ ਕਿ ਇਹ ਹਾਦਸੇ ਕਿਸੇ ਥਿੰਦੀ ਥਾਂ ਤੋਂ ਤਿਲਕਣ ਕਰਕੇ ਨਹੀਂ ਹੁੰਦੇ ਬਲਕਿ ਉਸ ਵਿਚਾਰਧਾਰਕ ਤਿਲਕਣ 'ਚੋਂ ਪੈਦਾ ਹੁੰਦੇ ਹਨ ਜੋ ਮਨੁੱਖ ਦਾ ਆਪਣੇ ਆਪ ਉਤੇ ਵਿਸ਼ਵਾਸ ਨਹੀਂ ਬੱਝਣ ਦਿੰਦੀ ਅਤੇ ਅਜਿਹੀਆਂ ਥਾਵਾਂ 'ਤੇ ਦੁਖੀ ਹੋਣ ਲਈ ਰੋਲਦੀ ਫਿਰਦੀ ਹੈ।

**ਮੁੱਖ ਸੰਪਾਦਕ (ਆਨਰੇਰੀ)**
ਰਾਜਪਾਲ ਸਿੰਘ
ਫੋਨ : 01635-270109
rpsbrar@sancharnet.in

**ਸੰਪਾਦਕੀ ਬੋਰਡ (ਆਨਰੇਰੀ)**
ਅਵਤਾਰ ਗੋਂਦਾਰਾ
ਰਾਮ ਸਵਰਨ ਸਿੰਘ
ਸੁਖਦੇਵ ਫਗਵਾੜਾ
ਵਿਜੇ ਬੰਬੇਲੀ
ਅੰਮ੍ਰਿਤ ਰਿਸ਼ੀ

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ
ਫੋਨ : 01821-261338,271438

**ਚੰਦੇ**
ਲਾਈਫ਼ : 500 ਰੁਪਏ
ਸਾਲਾਨਾ 50 ਰੁਪਏ
ਵਿਦੇਸ਼ ਸਾਲਾਨਾ : 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ਼ : 2500 ਰੁਪਏ

**ਸੰਪਰਕ ਰਚਨਾਵਾਂ ਤੇ ਚੰਦੇ ਭੇਜਣ ਲਈ ਪਤਾ**
ਮੁੱਖ ਦਫ਼ਤਰ,
ਤਰਕਸ਼ੀਲ ਸੁਸਾਇਟੀ ਪੰਜਾਬ,
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ
ਬਰਨਾਲਾ-148101
ਫੋਨ : 01679-241466
tspmagazine@yahoo.co.in

ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈੱਕ ਜਾਂ ਡਰਾਫ਼ਟ ਆਦਿ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲਿਖਿਆ ਜਾਵੇ।

ਮਾਲਕ ਤੇ ਪ੍ਰਕਾਸ਼ਕ ਸ੍ਰੀ ਅਵਤਾਰ ਸਿੰਘ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਜ਼ਿਲ੍ਹਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।



# ਸਮੁੰਦਰੀ ਤੂਫ਼ਾਨ ਸੁਨਾਮੀ ਦਾ ਕਹਿਰ - ਕੀ ਅਤੇ ਕਿਵੇਂ

*ਪ੍ਰੋ. ਸ਼ੁਭ ਪ੍ਰੇਮ*

21 ਦਸੰਬਰ 2004 ਨੂੰ ਸੁਮਾਤਰਾ ਦੇ ਉੱਤਰੀ ਸਿਰੇ ਕੋਲ ਸਮੁੰਦਰ ਹੇਠ ਇੱਕ ਭਿਆਨਕ ਭੁਚਾਲ ਆਇਆ। ਰਿਕਟਰ ਸਕੇਲ 9.0 ਅੰਕ ਦੇ ਇਸ ਭੁਚਾਲ ਨੇ ਇੱਕ ਮਹਾਂਵਿਨਾਸ਼ਕਾਰੀ ਸਮੁੰਦਰੀ ਲਹਿਰ ਨੂੰ ਜਨਮ ਦਿੱਤਾ ਜਿਸਨੇ ਸਾਹਿਲੀ ਖੇਤਰਾਂ ਵਿੱਚ ਜੋ ਕਹਿਰ ਵਰਤਾਇਆ ਉਹ ਅੱਜ ਤੱਕ ਦੇ ਸਭ ਤੋਂ ਭਿਆਨਕ ਸਮੁੰਦਰੀ ਹਾਦਸੇ ਵਜੋਂ ਗਿਣਿਆ ਜਾਂਦਾ ਹੈ। ਇਸ ਨਾਲ ਤਕਰੀਬਨ ਡੇਢ ਲੱਖ ਲੋਕ ਜਾਨ ਗੁਆ ਗਏ ਅਤੇ ਲੱਖਾਂ ਬੇਘਰ, ਬੇਕਾਰ ਹੋਏ। ਮਾਲੀ ਨੁਕਸਾਨ ਦਾ ਜਾਇਜਾ ਹਾਲੇ ਲਿਆ ਜਾਣਾ ਬਾਕੀ ਹੈ। ਇਹ ਕੁਦਰਤੀ ਆਫਤ ਪਹਿਲੀ ਵਾਰ ਨਹੀਂ ਆਈ, ਪਰ ਹਿੰਦ ਮਹਾਂਸਾਗਰ ਵਿੱਚ ਅਜੋਕੇ ਸਮੇਂ ਵਿੱਚ ਇਹ ਵਰਤਾਰਾ ਨਾ ਹੋਣ ਕਰਕੇ ਲੋਕਾਂ ਨੂੰ ਇਸ ਬਾਰੇ ਬਹੁਤਾ ਗਿਆਨ ਨਹੀਂ ਸੀ। ਵੈਸੇ ਦੁਨੀਆਂ ਵਿੱਚ ਖਾਸ ਕਰ ਸ਼ਾਂਤ ਮਹਾਂਸਾਗਰ ਦੇ ਦੇਸ਼ਾਂ ਨੇ ਸੁਨਾਮੀ ਵਾਰਨਿੰਗ ਸੈਂਟਰ ਬਣਾਏ ਹੋਏ ਹਨ ਜਿਹੜੇ ਅਜਿਹੇ ਖਤਰਿਆਂ ਦੀ ਸੂਚਨਾ ਪਹਿਲਾਂ ਦੇ ਦਿੰਦੇ ਹਨ ਤੇ ਜਾਨੀ ਨੁਕਸਾਨ ਨੂੰ ਘੱਟ ਤੋਂ ਘੱਟ ਕਰ ਲਿਆ ਜਾਂਦਾ ਹੈ। ਹਿੰਦੋਸਤਾਨ ਦੇ ਇਸ ਆਲਮੀ ਨੈੱਟਵਰਕ ਵਿੱਚ ਸ਼ਰੀਕ ਨਾ ਹੋਣ ਕਰਕੇ ਇਹ ਖਬਰ ਹਿੰਦੋਸਤਾਨ ਨੂੰ ਨਹੀਂ ਮਿਲੀ। ਪਰ ਸਿਰਫ ਏਨੀ ਗੱਲ ਨਾਲ ਜਿੰਮੇਵਾਰੀ ਤੋਂ ਨਹੀਂ ਬਚਿਆ ਜਾ ਸਕਦਾ। ਆਉ ਦੇਖੀਏ ਕਿ ਸੂਨਾਮੀ ਕੀ ਹੈ? ਕਿਵੇਂ ਕੰਮ ਕਰਦੀ ਹੈ ਅਤੇ ਇਸ ਨਾਲ ਕਿਹੜੀਆਂ ਕਿਹੜੀਆਂ ਗੱਲਾਂ ਵਾਪਰ ਸਕਦੀਆਂ ਹਨ। ਤੇ ਕੀ ਇਸ ਤਰ੍ਹਾਂ ਦੀਆਂ ਲਹਿਰਾਂ ਤੋਂ ਬਚਿਆ ਜਾ ਸਕਦਾ ਹੈ? ਕੁਦਰਤ ਦੇ ਨਾਲ ਨਾਲ ਮਨੁੱਖ ਤੇ ਵੀ ਕੁਝ ਜਿੰਮੇਵਾਰੀ ਆਇਦ ਹੁੰਦੀ ਹੈ?

**ਸੁਨਾਮੀ ਕੀ ਹੈ -**

ਸੁਨਾਮੀ ਜਪਾਨੀ ਭਾਸ਼ਾ ਦਾ ਸ਼ਬਦ ਹੈ ਜਿਹੜਾ ਦੋ ਸ਼ਬਦਾਂ ਸੂ ਅਤੇ ਨਾਮੀ ਦੇ ਮੇਲ ਤੋਂ ਬਣਿਆ ਹੈ। ਸੂ ਦਾ ਅਰਥ ਹੈ ਸਮੁੰਦਰ ਦਾ ਉਹ ਹਿੱਸਾ ਜਿਹੜਾ ਬੰਦਰਗਾਹ ਤੋਂ ਪਹਿਲਾਂ ਆਉਂਦਾ ਹੈ ਜਿਸਨੂੰ ਬੰਦਰਗੋਦੀ ਕਿਹਾ ਜਾਂਦਾ ਹੈ ਅਤੇ ਨਾਮੀ ਦਾ ਅਰਥ ਹੈ ਲਹਿਰਾਂ। ਅਰਥਾਤ ਉਹ ਲਹਿਰਾਂ ਜਿਹੜੀਆਂ ਬੰਦਰਗਾਹ ਦੇ ਪਾਣੀਆਂ ਤੱਕ ਪਹੁੰਚਦੀਆਂ ਹਨ। ਸਮੁੰਦਰ ਵਿੱਚ ਹਵਾ ਦੇ ਅਸਰ ਥੱਲੇ ਜਾਂ ਜਵਾਰਭਾਟੇ ਕਾਰਨ ਉੱਠੀਆਂ ਲਹਿਰਾਂ ਨੂੰ ਸੁਨਾਮੀ ਨਹੀਂ ਕਿਹਾ ਜਾਂਦਾ।

ਜਵਾਲਾਮੁਖੀ, ਭੁਚਾਲ, ਸੁਨਾਮੀ ਇਹ ਸਾਰਾ ਕੁਝ ਕਿਵੇਂ ਵਾਪਰਦਾ ਹੈ? ਇਸਨੂੰ ਇਸ ਤਰ੍ਹਾਂ ਸਮਝਿਆ ਜਾ ਸਕਦਾ ਹੈ। ਧਰਤੀ ਨੂੰ ਇੱਕ ਫੁੱਟਬਾਲ ਨਾਲ ਤੁਲਨਾ ਕਰੋ। ਜਿਵੇਂ ਫੁੱਟਬਾਲ ਦਾ ਉਪਰਲਾ ਚਮੜੇ ਦਾ ਖੋਲ ਟਾਕੀਆਂ ਜੋੜ ਕੇ ਬਣਾਇਆ ਹੁੰਦਾ ਹੈ ਇਵੇਂ ਹੀ ਧਰਤੀ ਦੀ ਉਪਰਲੀ ਪਰਤ ਪਲੇਟਾਂ (ਟਾਕੀਆਂ) ਜੋੜ ਕੇ ਬਣੀ ਹੋਈ ਹੈ, ਪਰ ਇਹ ਪਲੇਟਾਂ ਫੁੱਟਬਾਲ ਦੀਆਂ ਟਾਕੀਆਂ ਵਾਂਗ ਪੱਕੇ ਤੌਰ ਤੇ ਨਹੀਂ ਜੁੜੀਆਂ ਹੋਈਆਂ। ਇਹਨਾਂ ਪਲੇਟਾਂ ਦੇ ਹੇਠਾਂ ਪਿਘਲਿਆ ਹੋਇਆ ਲਾਵਾ ਖੌਲ ਰਿਹਾ ਹੈ। ਇਸ ਲਾਵੇ ਉਪਰ ਇਹ ਪਲੇਟਾਂ ਇੱਧਰ ਉੱਧਰ ਹਿਲ ਰਹੀਆਂ ਹਨ। ਇਹਨਾਂ ਪਲੇਟਾਂ ਦੀ ਹਿਲਜੁਲ ਦੇ ਸਿੱਟੇ ਵਜੋਂ ਜਾਂ ਤਾਂ ਦੋ ਪਲੇਟਾਂ ਆਪਸ ਵਿੱਚ ਟਕਰਾਉਂਦੀਆਂ ਹਨ ਜਾਂ ਇੱਕ ਦੂਜੀ ਤੋਂ ਵਿੱਥ ਪਾ ਜਾਂਦੀਆਂ ਹਨ ਅਤੇ ਜਾਂ ਫਿਰ ਇੱਕ ਦੂਜੀ ਨਾਲ ਘਿਸੜ ਜਾਂਦੀਆਂ ਹਨ। ਅਸਲੀ ਵਿਸਫੋਟਕ ਸਥਿਤੀ ਉਦੋਂ ਪੈਦਾ ਹੁੰਦੀ ਹੈ ਜਦੋਂ ਦੋ ਪਲੇਟਾਂ ਆਪਸ ਵਿੱਚ ਟਕਰਾਉਂਦੀਆਂ ਹਨ। ਇਸੇ ਕਾਰਨ ਇਹਨਾਂ ਪਲੇਟਾਂ ਦੇ ਜੋੜ ਵਾਲੇ ਥਾਂਵਾਂ ਉੱਪਰ ਭੁਚਾਲ ਜਾਂ ਜਵਾਲਾਮੁਖੀ ਵਧ ਆਉਂਦੇ ਹਨ।

ਜਦੋਂ ਦੋ ਪਲੇਟਾਂ ਆਪਸ ਵਿੱਚ ਮਿਲਦੀਆਂ ਹਨ ਤਾਂ ਧਰਤੀ ਦੀ ਸਤਹ ਤੇ ਦਬਾਅ ਵਧਦਾ ਹੈ, ਜੇਕਰ ਇਹ ਗਤੀ ਹੌਲੀ ਹੌਲੀ ਹੁੰਦੀ ਹੈ ਤਾਂ ਸਭ ਕੁਝ ਸ਼ਾਂਤ ਰਹਿੰਦਾ ਹੈ ਪਰ ਜਦੋਂ ਪਲੇਟਾਂ ਆਪਸ ਵਿੱਚ ਅੜ ਜਾਂਦੀਆਂ ਹਨ ਤਾਂ ਊਰਜਾ ਹੇਠਾਂ ਇਕੱਠੀ ਹੁੰਦੀ ਰਹਿੰਦੀ ਹੈ ਅਤੇ ਹੌਲੀ ਹੌਲੀ ਇਕੱਠੀ ਹੋਈ ਊਰਜਾ ਇੱਕ ਪੱਧਰ ਤੇ ਪਹੁੰਚ ਕੇ ਵਿਸਫੋਟਕ ਹੋ ਜਾਂਦੀ ਹੈ। ਧਰਤੀ ਦੀ ਇਸ ਅਚਾਨਕ ਤੇ ਹਿੰਸਕ ਹਿਲਜੁਲ ਨੂੰ ਭੁਚਾਲ ਕਿਹਾ ਜਾਂਦਾ ਹੈ। ਅਜਿਹਾ ਉਦੋਂ ਹੁੰਦਾ ਹੈ ਜਦੋਂ ਦੋ ਪਲੇਟਾਂ ਇੱਕ ਦੂਜੇ ਵੱਲ ਵਧਦੀਆਂ ਹਨ। ਮੌਜੂਦਾ ਭੁਚਾਲ ਵਿੱਚ ਵੀ ਆਸਟ੍ਰੇਲੀਅਨ-ਇੰਡੀਅਨ ਪਲੇਟ, ਅੰਡੇਮਾਨ ਜਾਂ ਬਰਮਾ ਦੀ ਪਲੇਟ ਨਾਲ ਜਾ ਟਕਰਾਈ। ਸਮੁੰਦਰ ਦੇ ਵਿੱਚ ਉਭਾਰ ਪੈਦਾ ਹੋਇਆ ਅਤੇ ਪਾਣੀ ਦੀ ਲਹਿਰ ਚਾਰੇ ਪਾਸੇ ਫੈਲ ਗਈ।

ਸੁਨਾਮੀ ਡੂੰਘੇ ਪਾਣੀ ਵਿੱਚ ਬਹੁਤ ਘੱਟ ਉਚਾਈ ਦੀ ਹੁੰਦੀ ਹੈ। ਸਿਰਫ ਇੱਕ ਮੀਟਰ ਜਾਂ ਇਸਤੋਂ ਵੀ ਘੱਟ। ਇਸ ਲਹਿਰ ਦੀ ਉਚਾਈ ਤੇ ਨਿਵਾਣ ਵਿੱਚ 500 ਕਿਲੋਮੀਟਰ ਦਾ ਫਰਕ ਹੋ ਸਕਦਾ ਹੈ। ਇਸਨੂੰ ਵੇਵ-ਲੈਂਥ ਕਿਹਾ ਜਾਂਦਾ ਹੈ। ਬਹੁਤ ਥੋੜ੍ਹੀ ਉਚਾਈ ਹੋਣ ਕਰਕੇ ਸੁਨਾਮੀ ਨੂੰ ਦੇਖਿਆ ਜਾਂ ਇਸ ਬਾਰੇ ਕੋਈ ਅੰਦਾਜਾ ਨਹੀਂ ਲਗਾਇਆ ਜਾ ਸਕਦਾ। ਇਸੇ ਲਈ ਡੂੰਘੇ ਸਮੁੰਦਰਾਂ ਵਿੱਚ ਚੱਲ ਰਹੇ ਜਹਾਜਾਂ ਦੇ ਮੁਸਾਫਰਾਂ ਨੂੰ ਪਤਾ ਵੀ ਨਹੀਂ ਲਗਦਾ ਕਿ ਉਨ੍ਹਾਂ ਦੇ ਹੇਠੋਂ ਮਹਾਂਵਿਨਾਸ਼ਕਾਰੀ ਲਹਿਰਾਂ ਹਵਾਈ ਜਹਾਜ਼ ਦੀ ਗਤੀ ਤੋਂ ਤੇਜ ਰਫਤਾਰ ਨਾਲ ਲੰਘ ਰਹੀਆਂ ਹਨ। ਇਸੇ ਤਰ੍ਹਾਂ ਉਪਰ ਅਸਮਾਨ ਵਿੱਚੋਂ ਵੀ ਸੁਨਾਮੀ ਨੂੰ ਸਮੁੰਦਰ ਦੀਆਂ ਸਧਾਰਨ ਲਹਿਰਾਂ ਤੋਂ ਜਿਆਦਾ ਕੁਝ ਨਹੀਂ ਸਮਝਿਆ ਜਾ ਸਕਦਾ, ਪ੍ਰੰਤੂ ਇਹਨਾਂ ਦੇ ਥੱਲੇ ਅਥਾਹ ਊਰਜਾ ਦਾ ਭੰਡਾਰ ਚਲ ਰਿਹਾ ਹੁੰਦਾ ਹੈ। ਡੂੰਘੇ ਸਮੁੰਦਰ ਵਿੱਚ ਜਿੱਥੇ ਡੂੰਘਾਈ 4000 ਮੀਟਰ ਹੋਵੇ, ਸੁਨਾਮੀ ਦੀ ਰਫਤਾਰ 700 ਕਿਲੋਮੀਟਰ ਪ੍ਰਤੀ ਘੰਟਾ ਹੋ ਸਕਦੀ ਹੈ। ਸੁਨਾਮੀ ਨਾ ਸਿਰਫ ਜੈੱਟ ਸਪੀਡ ਤੇ ਚਲ ਸਕਦੀ ਹੈ ਬਲਕਿ ਬਹੁਤ ਘੱਟ ਊਰਜਾ ਜਾਇਆ ਕਰਕੇ ਹਜਾਰਾਂ ਮੀਲ ਦਾ ਸਫ਼ਰ ਵੀ ਤਹਿ ਕਰ ਸਕਦੀ ਹੈ। ਜਦੋਂ ਇਹ ਲਹਿਰ ਡੂੰਘੇ ਸਮੁੰਦਰ ਨੂੰ ਛੱਡ ਕੇ ਤੱਟ ਦੇ ਇਲਾਕਿਆਂ ਕੋਲ ਪਹੁੰਚਦੀ ਹੈ ਤਾਂ ਪਾਣੀ ਦੀ ਘੱਟ ਡੂੰਘਾਈ ਹੋਣ ਕਰਕੇ ਇਸਦੀ ਰਫਤਾਰ ਬਹੁਤ ਘਟ ਜਾਂਦੀ ਹੈ : 50-60 ਕਿਲੋਮੀਟਰ ਪ੍ਰਤੀ ਘੰਟਾ। ਤੱਟ ਕੋਲ ਇੱਕ ਤੋਂ ਬਾਅਦ ਇੱਕ ਲਹਿਰ ਪਹੁੰਚਣ ਕਾਰਨ ਲਹਿਰਾਂ ਦਾ ਜਮਘਟਾ ਬਣ ਜਾਂਦਾ ਹੈ ਅਤੇ ਲਹਿਰਾਂ ਉੱਚੀਆਂ ਉੱਠਣ ਲੱਗ ਜਾਂਦੀਆਂ ਹਨ। ਕਿਉਂਕਿ ਸੁਨਾਮੀ ਦੀ ਸ਼ਕਤੀ ਉਨ੍ਹੀ ਹੀ ਰਹਿੰਦੀ ਹੈ ਇਸ ਕਰਕੇ ਇਨ੍ਹਾਂ ਦੀ ਉਚਾਈ ਵਧ ਜਾਂਦੀ ਹੈ। ਇਸੇ ਕਰਕੇ ਇੱਕ ਮੀਟਰ ਉੱਚੀ ਲਹਿਰ 30-35 ਮੀਟਰ ਉੱਚੀ ਪਾਣੀ ਦੀ ਦੀਵਾਰ ਬਣ ਜਾਂਦੀ ਹੈ। ਅਤੇ ਸੁਨਾਮੀ ਤੱਟ ਦੇ ਨਾਲ ਇੱਕ ਜਲ-ਥੰਬ ਬਣ ਕੇ ਟਕਰਾਉਂਦੀ ਹੈ।

**26 ਦਸੰਬਰ 2004 ਨੂੰ ਆਏ ਭੂਚਾਲ ਅਤੇ ਸੁਨਾਮੀ ਦੇ ਨਤੀਜੇ:**

- ਇਹ ਝਟਕਾ ਇੰਨਾਂ ਜਬਰਦਸਤ ਸੀ ਕਿ ਇਸਨੂੰ 23,000 ਐਟਮ ਬੰਬਾਂ ਦੇ ਬਰਾਬਰ ਦਾ ਤਬਾਹਕੁੰਨ ਮੰਨਿਆ ਜਾ ਸਕਦਾ ਹੈ। ਇਸ ਝਟਕੇ ਨਾਲ ਪੂਰੀ ਧਰਤੀ ਡੋਲ ਗਈ ਅਤੇ ਇਸ ਦਾ ਅਸਰ ਧਰਤੀ ਦੀ ਗਤੀ ਤੇ ਵੀ ਪਿਆ। ਧਰਤੀ ਦੀ ਗਤੀ ਤੇਜ ਹੋ ਗਈ ਹੈ ਅਤੇ ਦਿਨ ਦੀ ਲੰਬਾਈ ਸੈਕਿੰਡ ਦਾ ਬਹੁਤ ਛੋਟਾ ਹਿੱਸਾ ਘਟ ਗਈ ਹੈ।

-ਅੰਡੇਮਾਨ ਨਿਕੋਬਾਰ ਦੇ ਟਾਪੂਆਂ ਦੀ ਸਥਿਤੀ ਬਦਲ ਗਈ। ਨਿਕੋਬਾਰ ਟਾਪੂ ਦੱਖਣ ਪੱਛਮ ਵੱਲ ਨੂੰ 25 ਮੀਟਰ ਤੱਕ ਖਿਸਕ ਗਿਆ।

-ਭਾਰਤ ਦਾ ਸਭ ਤੋਂ ਦੱਖਣੀ ਬਿੰਦੂ 'ਇੰਦਰਾ ਬਿੰਦੂ' ਹੁਣ ਸਭ ਤੋਂ ਦੱਖਣੀ ਬਿੰਦੂ ਨਹੀਂ ਰਿਹਾ ਕਿਉਂਕਿ ਇਹ ਪਾਣੀ ਵਿੱਚ ਦਸ ਮੀਟਰ ਡੂੰਘਾ ਚਲਿਆ ਗਿਆ ਹੈ ਅਤੇ ਅੰਦਾਜਾ ਹੈ ਕਿ ਦਹਾਕਿਆਂ ਤੱਕ ਇਸ ਦੇ ਬਾਹਰ ਆਉਣ ਦੀ ਉਮੀਦ ਨਹੀਂ ਹੈ।

-ਅੰਡੇਮਾਨ ਨਿਕੋਬਾਰ ਦੀਪ ਸਮੂਹ ਦੀਆਂ ਬੀਚਾਂ (ਸਮੁੰਦਰੀ ਰੇਤਲੇ ਕੰਢੇ) ਪੂਰੀ ਤਰ੍ਹਾਂ ਤਬਾਹ ਹੋ ਗਈਆਂ ਹਨ।

-ਭੂਚਾਲ ਨਾਲ ਧਰਤੀ ਵਿੱਚ ਆਏ 1200 ਕਿਮੀ. ਲੰਮੇ ਪਾੜ ਦੇ ਨਾਲ ਨਾਲ ਇੰਡੀਅਨ ਪਲੇਟ, ਬਰਮਾ ਪਲੇਟ ਦੇ 15 ਮੀਟਰ ਹੇਠ ਚਲੀ ਗਈ ਹੈ।

-ਅੰਡੇਮਾਨ ਅਤੇ ਨਿਕੋਬਾਰ ਟਾਪੂ ਵਿੱਚ ਪਾੜ ਪੈਣ ਤੋਂ ਬਾਅਦ ਇੱਕ ਟਾਪੂ ਦੇ ਦੋ ਅਤੇ ਇੱਕ ਦੇ ਤਿੰਨ ਹਿੱਸੇ ਹੋ ਗਏ ਹਨ। ਲੈਂਟੀਨੈਲੀਜ਼ ਟਾਪੂ ਦੀ ਸ਼ਕਲ ਬਦਲ ਗਈ ਹੈ। ਇਸ ਟਾਪੂ ਦੇ ਨਾਲ ਨਾਲ ਮੂੰਗਿਆਂ ਦੀ ਦੀਵਾਰ ਜਿਹੜੀ ਪਹਿਲਾਂ ਸਮੁੰਦਰ ਵਿੱਚ ਹੁੰਦੀ ਸੀ ਹੁਣ ਬਾਹਰ ਆ ਗਈ ਹੈ ਅਤੇ ਟਾਪੂ ਟੇਢਾ ਹੋ ਗਿਆ ਹੈ।

-ਲਗਪਗ ਚਾਲੀ ਮੁਲਕਾਂ ਦੇ ਡੇਢ ਲੱਖ ਦੇ ਕਰੀਬ ਲੋਕ ਇਸ ਕਹਿਰ ਦੇ ਭੇਟ ਚੜ੍ਹ ਗਏ ਹਨ। ਸਭ ਤੋਂ ਜ਼ਿਆਦਾ ਨੁਕਸਾਨ ਇੰਡੋਨੇਸ਼ੀਆ, ਸ੍ਰੀਲੰਕਾ ਅਤੇ ਹਿੰਦੁਸਤਾਨ ਦਾ ਹੋਇਆ ਹੈ। ਅਨੇਕਾਂ ਲੋਕ ਬੇਆਸਰੇ, ਬੇਘਰ, ਬੇਕਾਰ, ਬੇਔਲਾਦ, ਯਤੀਮ, ਰੋਗੀ ਅਤੇ ਅਪੰਗ ਹੋ ਗਏ। ਹਨ। ਅਰਬਾਂ ਰੁਪਏ ਦੀ ਜਾਇਦਾਦ ਦਾ ਨੁਕਸਾਨ ਹੋ ਗਿਆ ਹੈ।

-ਬਹੁਤ ਸਾਰੇ ਟਾਪੂਆਂ, ਸਾਹਿਲੀ ਇਲਾਕਿਆਂ ਦੀ ਈਕਾਲੋਜੀਕਲ ਪ੍ਰਣਾਲੀ ਤੇ ਬਹੁਤ ਬੁਰਾ ਅਸਰ ਪਿਆ ਹੈ।

**ਕੀ ਇਹ ਸਭ ਕੁਝ ਹੋਣਾ ਹੀ ਸੀ ?**

ਜਿਵੇਂ ਪਹਿਲਾਂ ਜ਼ਿਕਰ ਕੀਤਾ ਜਾ ਚੁੱਕਾ ਹੈ ਕਿ ਸੁਨਾਮੀ ਇੱਕ ਅਜਿਹੇ ਭੌਤਿਕ ਵਰਤਾਰੇ ਤੋਂ ਪੈਦਾ ਹੋਣ ਵਾਲੀ ਲਹਿਰ ਹੈ ਜਿਸਦਾ ਵਾਪਰਨਾ ਧਰਤੀ ਦੀ ਬਣਤਰ ਵਿੱਚ ਹੀ ਸ਼ਾਮਿਲ ਹੈ। ਇਸ ਵਿੱਚ ਮਨੁੱਖ ਦਾ ਕੋਈ ਹੱਥ ਨਹੀਂ ਹੈ ਤੇ ਨਾ ਹੀ ਮਨੁੱਖ ਦੀ ਕੋਈ ਸਬੀਲ ਕੰਮ ਆ ਸਕਦੀ ਹੈ ਪਰ ਇੰਨਾ ਜ਼ਰੂਰ ਹੈ ਕਿ ਆਧੁਨਿਕ ਤਕਨਾਲੋਜੀ ਨਾਲ ਲੈਸ ਮਨੁੱਖ ਅਜਿਹੇ ਵਰਤਾਰਿਆਂ ਦੇ ਨੁਕਸਾਨ ਤੋਂ ਬਚਣ ਦੀ ਤਾਕਤ ਰੱਖਦਾ ਹੈ। ਜੇ ਕਰ ਨੁਕਸਾਨ ਹੋਇਆ ਹੈ ਤਾਂ ਇਹ ਮਨੁੱਖ ਦੀ/ਅਦਾਰਿਆਂ ਦੀ ਨਾ-ਅਹਿਲੀਅਤ ਕਰਕੇ ਹੀ ਹੋਇਆ ਹੈ। ਸੁਨਾਮੀ ਵਾਰਨਿੰਗ ਸਿਸਟਮ/ਭੂਚਾਲ ਨਾਲ ਸਬੰਧਿਤ ਸੂਚਨਾ ਕੇਂਦਰ ਦੁਨੀਆ ਦੇ ਅੱਛੇ ਮੰਨੇ ਜਾਂਦੇ ਅਦਾਰਿਆਂ ਵਿੱਚੋਂ ਹਨ। ਪਰ ਅਫ਼ਸੋਸ ਕਿ ਭਾਰਤ ਦੁਨੀਆਂ ਦੇ ਇਸ ਨੈਟਵਰਕ ਵਿੱਚ ਸ਼ਰੀਕ ਹੀ ਨਹੀਂ ਸੀ। ਇਸ ਕਰਕੇ ਸਾਨੂੰ ਦੱਸਣ ਵਾਲਾ ਕੋਈ ਨਹੀਂ ਸੀ। ਪਰ ਇਹ ਵੀ ਪੂਰੀ ਸੱਚਾਈ ਨਹੀਂ ਹੈ। ਭੂਚਾਲ ਸੁਮਾਟਰਾ ਟਾਪੂ ਤੇ ਆਇਆ ਸੀ। ਸਾਡੇ ਕੋਲ ਕਾਫ਼ੀ ਸਮਾਂ ਮੌਜੂਦ ਸੀ ਕਮ ਸੇ ਕਮ ਮਨੁੱਖੀ ਜਾਨਾਂ ਬਚਾਈਆਂ ਜਾ ਸਕਦੀਆਂ ਸਨ। ਪਰ ਹਿੰਦੁਸਤਾਨ ਦੀ ਭਾਰੀ ਭਰਕਮ ਅਫ਼ਸਰਸ਼ਾਹੀ ਮਸ਼ੀਨਰੀ ਇੰਨੀ ਤੇਜ਼ੀ ਕਿੱਥੇ ਦਿਖਾ ਸਕਦੀ ਹੈ। ਜ਼ਰਾ ਘਟਨਾ-ਕਰਮ ਦੇਖਿਆਂ ਸੌਖਿਆਂ ਹੀ ਸਮਝ ਆ ਸਕਦੀ ਹੈ ਕਿ ਇਸ ਕੁਦਰਤੀ ਕਹਿਰ ਤੋਂ ਬਚਣ ਲਈ ਸਮਾਂ ਮੌਜੂਦ ਸੀ।

-26 ਦਸੰਬਰ 2004 ਨੂੰ 6 ਵੱਜ ਕੇ 29 ਮਿੰਟ ਤੇ ਸੁਮਾਟਰਾ ਟਾਪੂ ਨੇੜਲੇ ਸਮੁੰਦਰ ਵਿੱਚ ਭੂਚਾਲ ਆਇਆ ਤੇ ਨਤੀਜੇ ਵਜੋਂ ਸੁਨਾਮੀ ਪੈਦਾ ਹੋਈ।

-ਇੱਕ ਮਿੰਟ ਬਾਅਦ ਯਾਨੀ 6 ਵੱਜ ਕੇ 30 ਮਿੰਟ ਉੱਪਰ ਭਾਰਤੀ ਮੌਸਮ ਵਿਭਾਗ ਨੂੰ ਇਸ ਦੀ ਖਬਰ ਮਿਲ ਗਈ।

-ਪੰਦਰਾਂ ਮਿੰਟ ਬਾਅਦ ਭਾਰਤੀ ਮੌਸਮ ਵਿਭਾਗ ਨੇ ਸੁਨਾਮੀ ਦੀ ਇੰਡੋਨੇਸ਼ੀਅਨ ਤੱਟ ਕੋਲ ਸੂਹ ਲਾ ਲਈ। ਪਰੰਤੂ ਇਸ ਵਿਭਾਗ ਨੇ ਲੋਕਾਂ ਨੂੰ ਵਾਰਨਿੰਗ ਦੇਣ ਦੀ ਕੋਈ ਜ਼ਰੂਰ ਨਹੀਂ ਸਮਝੀ 'ਕਿਉਂਕਿ ਸੁਨਾਮੀ ਭਾਰਤੀ ਸਮੁੰਦਰ ਵਿੱਚ ਨਹੀਂ ਵਾਪਰੀ'।

-7 ਵੱਜ ਕੇ 50 ਮਿੰਟ ਤੇ ਸੁਨਾਮੀ ਕਾਰ ਟਾਪੂ (ਜਿਹੜਾ ਭਾਰਤ ਦਾ ਹੈ) ਨਾਲ ਟਕਰਾਈ ਅਤੇ ਟਾਪੂ ਨੇਸਤੋਨਾਬੂਦ ਹੋ ਗਿਆ। ਭਾਰਤ ਦੀ ਹਵਾਈ ਸੈਨਾ ਦਾ ਸਟੇਸ਼ਨ ਵੀ ਭਿਆਨਕ ਲਹਿਰ ਨਾਲ ਰੁੜ੍ਹ ਗਿਆ।

-ਇਸ ਤੋਂ ਬਾਅਦ ਲਹਿਰ ਨੇ ਭਾਰਤ ਦੇ ਦੱਖਣੀ ਤੱਟ ਵੱਲ ਰੁਖ ਕੀਤਾ ਤੇ ਅੱਠ ਵੱਜ ਕੇ 50 ਮਿੰਟ ਤੇ ਤਾਮਿਲਨਾਡੂ ਇਸਦੀ ਮਾਰ ਹੇਠ ਆ ਗਿਆ।

-ਭਾਰਤੀ ਮੌਸਮ ਵਿਗਿਆਨ ਨੇ 8 ਵੱਜ 31 ਮਿੰਟ 'ਤੇ ਸੰਕਟਕਾਲੀਨ ਮੈਨੇਜਮੈਂਟ ਗਰੁੱਪ (Crisis Management Group) ਨੂੰ ਸੂਚਨਾ ਦਿੱਤੀ।

-ਦੋ ਘੰਟੇ ਤੱਕ ਇਹ ਸੂਚਨਾ ਕੀੜੀ ਦੀ ਤੋਰ ਸਰਕਾਰੀ ਦਫ਼ਤਰਾਂ ਵਿੱਚ ਗੇਂਘਦੀ ਰਹੀ।

-ਨਤੀਜਾ ਇਹ ਹੋਇਆ ਕਿ ਇਸ ਸਮੇਂ ਦੌਰਾਨ ਸਾਹਿਲ ਤੇ ਸੈਰ ਕਰਦੇ ਲੋਕ, ਖੇਡਦੇ ਬੱਚੇ, ਸੈਲਾਨੀ, ਮਛੇਰੇ, ਰੇੜ੍ਹੀਆਂ ਵਾਲੇ, ਢਾਬਿਆਂ ਵਾਲਿਆਂ ਸਮੇਤ ਹਜਾਰਾਂ ਮਨੁੱਖੀ ਜਾਨਾਂ ਸਮੁੰਦਰ ਨੇ ਨਿਗਲ ਲਈਆਂ ਅਤੇ 10 ਲੱਖ ਦੇ ਕਰੀਬ ਲੋਕਾਂ ਦੀ ਉਪਜੀਵਕਾ ਖੁੱਸ ਗਈ।

ਵਕਤ ਸਿਰ ਜੇ ਕਰ ਇਹਨਾਂ ਲੋਕਾਂ ਨੂੰ ਸੂਚਨਾ ਮਿਲ ਜਾਂਦੀ ਤਾਂ ਘੱਟ ਘੱਟ ਜਾਨੀ ਨੁਕਸਾਨ ਬਚ ਸਕਦਾ ਸੀ। ਅਜਿਹੀਆਂ ਮਿਸਾਲਾਂ ਮਿਲਦੀਆਂ ਹਨ ਕਿ ਲੋਕ ਵੇਲੇ ਸਿਰ ਸੂਚਨਾ ਮਿਲਣ ਤੇ ਬਚ ਵੀ ਗਏ ਹਨ। ਪਾਂਡੀਚਰੀ ਦੇ ਦੋ ਪਿੰਡਾਂ ਦੇ 10 ਹਜ਼ਾਰ ਦੇ ਕਰੀਬ ਲੋਕ ਸਿਰਫ਼ ਇੱਕ ਆਦਮੀ ਦੇ ਪਿੰਡ ਦੀ ਪਬਲਿਕ ਐਡਰੈਸ ਸਿਸਟਮ ਦਾ ਤਾਲਾ ਤੋੜ ਕੇ ਲਾਊਡ ਸਪੀਕਰ ਵਿੱਚ ਉੱਚੀ ਉੱਚੀ ਰੌਲਾ ਪਾਉਣ ਕਾਰਨ ਭੱਜ ਕੇ ਸੁਰੱਖਿਅਤ ਥਾਵਾਂ ਤੇ ਚਲੇ ਗਏ।

ਅੰਡੇਮਾਨ ਟਾਪੂਆਂ ਦੇ ਕਬਾਇਲੀ ਲੋਕ ਜਿਹੜੇ ਸਮੁੰਦਰ ਦੇ ਵਰਤਾਉ ਨੂੰ ਜਾਣਦੇ ਹਨ ਅਤੇ ਜਿੰਨ੍ਹਾਂ ਕੋਲ ਕੋਈ ਆਧੁਨਿਕ ਸਾਜੋ ਸਮਾਨ ਜਾਂ ਸੂਚਨਾ ਪ੍ਰਣਾਲੀ ਨਹੀਂ ਹੈ ਉਹ ਬਚ ਗਏ ਹਨ। ਉਹਨਾਂ ਨੇ ਸਮੁੰਦਰ ਵਿੱਚੋਂ ਉੱਠਦੇ ਬੁਲਬੁਲੇ, ਪੰਛੀਆਂ, ਪਸ਼ੂਆਂ ਦਾ ਵਰਤਾਉ, ਸਮੁੰਦਰੀ ਜੀਵਾਂ ਦੀ ਅੱਚਵੀ ਇਸ ਸਾਰੇ ਤੋਂ ਅੰਦਾਜ਼ਾ ਲਾ ਕੇ ਦੌੜ ਕੇ ਜੰਗਲਾਂ ਵਿੱਚ ਜਾ ਪਨਾਹ ਲਈ ਅਤੇ ਮਹਿਫ਼ੂਜ਼ ਰਹੇ।

ਇੰਨਾ ਹੀ ਨਹੀਂ ਸਮੁੰਦਰੀ ਤੱਟਵਰਤੀ ਇਲਾਕਿਆਂ ਦਾ ਜੋ



ਹਾਲ ਅਸੀਂ ਲੋਕਾਂ ਨੇ ਕਰ ਰੱਖਿਆ ਹੈ ਉਸਤੋਂ ਅਜਿਹੀ ਹੀ ਤਵੱਕੋ ਰੱਖੀ ਜਾ ਸਕਦੀ ਹੈ। ਸਮੁੰਦਰੀ ਸਾਹਿਲ ਉੱਪਰ ਉੱਗੇ (ਮੈਨਗਰੋਵ ਜੰਗਲ) ਦਲਦਲੀ ਜੰਗਲ ਲਗਭਗ ਖਤਮ ਕਰ ਦਿੱਤੇ ਗਏ ਹਨ। ਇਹ ਜੰਗਲ ਅਜਿਹੀਆਂ ਸਮੁੰਦਰੀ ਆਫ਼ਤਾਂ (ਸਮੇਤ ਚੱਕਰਵਾਤਾਂ ਦੇ) ਤੋਂ ਲੋਕਾਂ ਨੂੰ ਹਜ਼ਾਰਾਂ ਸਾਲਾਂ ਤੋਂ ਬਚਾਉਂਦੇ ਆਏ ਹਨ।

ਸਮੁੰਦਰੀ ਕਿਨਾਰਿਆਂ ਤੇ ਸਮੁੰਦਰੀ ਰੇਤ ਦੇ ਟਿੱਬੇ ਵੀ ਅਜਿਹੀਆਂ ਹਾਲਤਾਂ ਲਈ ਬੰਨ੍ਹ ਦਾ ਕੰਮ ਕਰਦੇ ਹਨ ਪਰ ਮਨੁੱਖੀ ਵਸੋਂ ਨੇ ਇਹ ਸਭ ਕੁਝ ਖਤਮ ਕਰ ਛੱਡਿਆ ਹੈ। ਕੁਦਰਤੀ ਆਫ਼ਤਾਂ ਤੋਂ ਬਚਾਅ ਦੀ ਕੋਈ ਸੂਰਤ ਹੀ ਨਹੀਂ ਰਹਿਣ ਦਿੱਤੀ। ਦਲਦਲੀ ਜੰਗਲਾਂ ਦੀ ਇਹ ਹਾਲਤ ਹੈ ਅੰਡੇਮਾਨ ਵਿੱਚ 1999 ਵਿੱਚ 99% ਇਲਾਕੇ ਤੇ ਇਹ ਜੰਗਲ ਸਨ। 2001 ਤੱਕ ਇਹ ਘਟ ਕੇ ਇੱਕ ਫੀਸਦੀ ਤੋਂ ਵੀ ਘਟ ਗਏ। ਜੰਗਲਾਂ ਦੀ ਕਟਾਈ ਲਈ ਬਿਜਲੀ ਦੀ 80% ਸਬਸਿਡੀ ਤੇ ਢੋ ਢੁਆਈ ਲਈ 90% ਸਬਸਿਡੀ ਵੀ ਸਰਕਾਰ ਵੱਲੋਂ ਹੀ ਦਿੱਤੀ ਗਈ ਹੈ।

ਇੰਨਾ ਹੀ ਨਹੀਂ, ਭਾਰਤ ਸਰਕਾਰ ਦੇ ਵਾਤਾਵਰਣ ਤੇ ਜੰਗਲਾਤ ਮੰਤਰਾਲੇ ਦੇ 1991 ਦੇ ਹੁਕਮ ਮੁਤਾਬਿਕ

-ਟਾਪੂ ਅਤੇ ਦਰਿਆਈ ਐਸਚਿਊਰੀਆਂ (ਜਿਥੇ ਦਰਿਆ ਸਮੁੰਦਰ ਵਿੱਚ ਡਿਗਦਾ ਹੈ) ਨੂੰ ਕੌਮੀ ਸੁਰੱਖਿਆ ਲਈ ਹੀ ਵਰਤਿਆ ਜਾਵੇਗਾ।

-ਸਾਹਿਲ ਦਾ 200 ਮੀਟਰ ਦਾ ਇਲਾਕਾ ਲਹਿਰਾਂ ਲਈ ਖਾਲੀ ਰੱਖਿਆ ਜਾਵੇਗਾ।

-500 ਮੀਟਰ ਤੱਕ ਕੋਈ ਇਮਾਰਤ ਨਹੀਂ ਉਸਾਰੀ ਜਾਵੇਗੀ।

-ਜਵਾਰ ਦੀ ਲਾਈਨ ਤੋਂ 200 ਮੀਟਰ ਤੱਕ ਕੋਈ ਨਵੀਂ ਉਸਾਰੀ ਨਹੀਂ ਹੋਵੇਗੀ।

-ਸਮੁੰਦਰੀ ਕਿਨਾਰਿਆਂ ਦੀ ਰੇਤ (ਰੇਤ ਦੇ ਟਿੱਬੇ) ਕਿਸੇ ਵੀ ਉਸਾਰੀ ਦੇ ਕੰਮ ਲਈ ਨਹੀਂ ਵਰਤੇ ਜਾਣਗੇ।

-ਲਹਿਰਾਂ ਦੇ ਇਲਾਕਿਆਂ ਵਿੱਚ ਕੋਈ ਵਪਾਰਕ ਗਤੀਵਿਧੀ ਨਹੀਂ ਹੋਵੇਗੀ।

ਪਰ ਅਫ਼ਸੋਸ ਇਸ ਗੱਲ ਦਾ ਹੈ ਕਿ ਅਜਿਹੇ ਕਾਨੂੰਨ ਸਿਰਫ਼ ਕਾਗਜ਼ਾਂ ਦਾ ਹੀ ਸ਼ਿੰਗਾਰ ਹਨ ਅਤੇ ਇਨ੍ਹਾਂ ਨੂੰ ਉਕਾ ਹੀ ਲਾਗੂ ਨਹੀਂ ਕੀਤਾ ਗਿਆ। ਪਰ ਅਜਿਹੀ ਅਣਗਹਿਲੀ ਕਰਨੀ ਤਾਂ ਆਪ ਹੀ ਸ਼ੇਰ ਦੇ ਮੂੰਹ ਜਾਣ ਵਾਲੀ ਗੱਲ ਹੈ। ਮਰਹੂਮ ਅਨਿਲ ਅਗਰਵਾਲ ਦੀ ਇੱਕ ਉਕਤੀ ਕਿ ਲੋਕ ਭੂਚਾਲਾਂ ਨਾਲ ਨਹੀਂ ਇਮਾਰਤਾਂ ਨਾਲ ਮਰਦੇ ਹਨ। ਜੇਕਰ ਕੁਦਰਤੀ ਆਫ਼ਤਾਂ ਨੂੰ ਧਿਆਨ ਨਾਲ ਸਮਝਿਆ ਜਾਵੇ, ਮਨੁੱਖੀ ਅਦਾਰੇ ਠੀਕ ਕੰਮ ਕਰਨ, ਕੁਦਰਤੀ ਵਰਤਾਰਿਆਂ ਵਿੱਚ ਦਖਲਅੰਦਾਜ਼ੀ ਨਾ ਕੀਤੀ ਜਾਵੇ ਤਾਂ ਅਜਿਹੀਆਂ ਆਫ਼ਤਾਂ ਤੋਂ ਹੋਣ ਵਾਲੇ ਨੁਕਸਾਨ ਨੂੰ ਬਹੁਤ ਘੱਟ ਕੀਤਾ ਜਾ ਸਕਦਾ ਹੈ।

ਇੱਕ ਗੱਲ ਇਥੇ ਕਹਿਣੀ ਵਾਜਬ ਹੋਵੇਗੀ ਕਿ ਸਰਕਾਰਾਂ, ਸਰਕਾਰੀ ਅਦਾਰਿਆਂ ਦੀ ਨਾ ਅਹਿਲੀਅਤ ਨੂੰ ਦਰਕਿਨਾਰ ਕਰਦੇ ਹੋਏ ਆਮ ਲੋਕਾਂ, ਗੈਰ ਸਰਕਾਰੀ ਸੰਗਠਨਾਂ, ਸਮਾਜਿਕ ਜਥੇਬੰਦੀਆਂ ਅਤੇ ਵਿਦੇਸ਼ੀ ਸਹਾਇਤਾ ਏਜੰਸੀਆਂ ਨੇ ਜਿਸ ਜੀਅ ਜਾਨ ਨਾਲ ਕੁਦਰਤੀ ਆਫ਼ਤ ਹੇਠ ਆਏ ਲੋਕਾਂ ਦੀ ਹਰ ਤਰ੍ਹਾਂ ਦੀ ਮਦਦ ਕੀਤੀ ਹੈ, ਉਸਤੋਂ ਮਨੁੱਖ ਦੀ ਮਨੁੱਖਤਾ ਵਿੱਚ ਯਕੀਨ ਬੱਝਦਾ ਹੈ।

## *ਜੇ ਰੱਬ ਦਿਆਲੂ ਹੈ ਤਾਂ ਕਹਿਰ ਕਿਉਂ*

*ਬਿਪਤਾਵਾਂ ਤਿੰਨ ਤਰ੍ਹਾਂ ਦੀਆਂ ਹੁੰਦੀਆਂ ਹਨ। ਪਹਿਲੀ ਸ਼੍ਰੇਣੀ ਵਿੱਚ ਹਵਾਈ, ਰੇਲ ਅਤੇ ਸੜਕ ਹਾਦਸੇ ਆਉਂਦੇ ਹਨ ; ਇਹਨਾਂ ਲਈ ਮਨੁੱਖ ਪੂਰੀ ਤਰ੍ਹਾਂ ਜਿੰਮੇਵਾਰ ਹੈ। ਦੂਸਰਾ ਕੁਝ ਕੁਦਰਤੀ ਆਫਤਾਂ ਜਿਵੇਂ ਬਰਫਾਨੀ ਤੂਫਾਨ, ਦਰਿਆਵਾਂ ਵਿੱਚ ਹੜ੍ਹ ਅਤੇ ਸੋਕੇ, ਇਹਨਾਂ ਲਈ ਵੀ ਬਹੁਤ ਹੱਦ ਤੱਕ ਮਨੁੱਖ ਜਿੰਮੇਵਾਰ ਹੈ ਕਿਉਂਕਿ ਉਸਨੇ ਬਿਨਾਂ ਸੋਚੇ ਸਮਝੇ ਜੰਗਲਾਂ ਦਾ ਖਾਤਮਾ ਕੀਤਾ, ਜਿਸਦਾ ਨਤੀਜਾ ਇਹ ਨਿਕਲਿਆ ਕਿ ਚਟਾਨਾਂ ਦੀ ਪਕੜ ਢਿੱਲੀ ਪੈ ਗਈ, ਉਪਜਾਊ ਮਿੱਟੀ ਵਹਿ ਗਈ ਅਤੇ ਮੀਂਹ ਲਿਆਉਣ ਲਈ ਜਿੰਮੇਵਾਰ ਹਰਿਆਲੀ ਖਤਮ ਹੋ ਗਈ। ਤੀਜੀ ਸ਼੍ਰੇਣੀ ਵਿੱਚ ਭੁਚਾਲ, ਜਵਾਲਾਮੁਖੀ, ਤੂਫਾਨ, ਸਮੁੰਦਰੀ ਲਹਿਰਾਂ ਆਉਂਦੀਆਂ ਹਨ ਜੋ ਅਚਾਨਕ ਵਾਪਰਦੀਆਂ ਹਨ ਅਤੇ ਦਰਖਤਾਂ, ਪਸ਼ੂਆਂ ਅਤੇ ਮਨੁੱਖਾਂ ਦਾ ਇਕੋ ਵੇਲੇ ਸਫਾਇਆ ਕਰ ਦਿੰਦੀਆਂ ਹਨ। ਇਨਸਾਨ ਦਾ ਇਹਨਾਂ ਦੇ ਵਾਪਰਨ ਵਿੱਚ ਕੋਈ ਹੱਥ ਨਹੀਂ। ਇਹ ਪ੍ਰਮਾਤਮਾ ਦਾ ਕਾਰਨਾਮਾ ਸੀ (ਆਸਤਿਕ ਲੋਕਾਂ ਦੇ ਹਿਸਾਬ ਨਾਲ)। ਸੁਨਾਮੀ ਨਾਂ ਦੇ ਅਜਿਹੇ ਹੀ ਇੱਕ ਮਹਾਂ-ਕਹਿਰ ਦਾ ਤਜਰਬਾ ਸਾਨੂੰ 26 ਦਸੰਬਰ 2004 ਨੂੰ ਹੋਇਆ ਹੈ ਜਿਸ ਵਿੱਚ ਇੱਕ ਲੱਖ ਤੋਂ ਵੱਧ ਲੋਕਾਂ ਦੀਆਂ ਜਾਨਾਂ ਚਲੀਆਂ ਗਈਆਂ ਜਿਨ੍ਹਾਂ ਵਿੱਚ ਮੁਸਲਿਮ, ਹਿੰਦੂ, ਬੋਧੀ, ਬੱਚੇ, ਜਵਾਨ, ਅੱਧਖੜ, ਬੁੱਢੇ, ਧਰਮੀ ਅਤੇ 'ਪਾਪੀ' ਸਭ ਸ਼ਾਮਲ ਸਨ। ਮਸਜਿਦ, ਮੰਦਰ, ਬੋਧੀ ਸਥਾਨ, ਹੋਟਲ, ਘਰ, ਹਸਪਤਾਲ ਜੋ ਵੀ ਇਸਦੇ ਰਸਤੇ ਵਿੱਚ ਆਇਆ ਸਭ ਦਾ ਸਫਾਇਆ ਹੋ ਗਿਆ।*

*ਇਸਤੋਂ ਪ੍ਰਮਾਤਮਾ ਬਾਰੇ ਇਹ ਆਮ ਧਾਰਨਾ ਕਿਵੇਂ ਸਿੱਧ ਹੁੰਦੀ ਹੈ ਕਿ ਉਹ ਸਰਬ-ਸ਼ਕਤੀਮਾਨ ਹੈ, ਸਾਡੇ ਦਿਲਾਂ ਦੀ ਗੱਲ ਜਾਣਦਾ ਹੈ, ਨਿਆਂ-ਪਸੰਦ, ਕ੍ਰਿਪਾਲੂ, ਮੁਆਫ ਕਰਨ ਵਾਲਾ ਹੈ। ਸੁਨਾਮੀ ਪੀੜਤਾਂ ਨੇ ਅਜਿਹਾ ਕਿਹੜਾ ਗੁਨਾਹ ਕੀਤਾ ਸੀ ਕਿ ਉਹਨਾਂ ਨੂੰ ਇਸ ਸਰਬ-ਸ਼ਕਤੀਮਾਨ ਪ੍ਰਮਾਤਮਾ ਦੇ ਰੋਹ ਦਾ ਸ਼ਿਕਾਰ ਬਣਨਾ ਪਿਆ। ਮੈਂ ਆਪਣੇ ਪਾਠਕਾਂ, ਵਿਸ਼ੇਸ ਕਰ ਜੋ ਉਸਦੀ ਹੋਂਦ ਵਿੱਚ ਵਿਸ਼ਵਾਸ ਰਖਦੇ ਹਨ, ਤੋਂ ਇਸ ਸਵਾਲ ਦਾ ਜਵਾਬ ਚਾਹਾਂਗਾ। ਧਾਰਮਿਕ ਗ੍ਰੰਥਾਂ ਦਾ ਮੇਰੇ ਲਈ ਕੋਈ ਅਰਥ ਨਹੀਂ, ਮੈਂ ਕਿਸੇ ਨੂੰ ਨਹੀਂ ਮੰਨਦਾ। ਸਿੱਧੀ ਭਾਸ਼ਾ ਵਿੱਚ ਮੇਰੇ ਸ਼ੱਕ ਦਾ ਨਿਵਾਰਣ ਕਰੋ, ਜਿਸਨੂੰ ਹਰ ਕੋਈ ਸਮਝ ਸਕੇ, ਨਾ ਕਿ ਸੰਤਣੀਆਂ ਅਤੇ ਮਹਾਤਮਾਵਾਂ ਵੱਲੋਂ ਪਾਈਆਂ ਜਾਂਦੀਆਂ ਬੁਝਾਰਤਾਂ ਵਾਂਗ, ਜੋ ਉਹ ਘੰਟਿਆਂ ਬੱਧੀ ਸਾਡੇ ਟੀ.ਵੀ. ਚੈਨਲਾਂ ਉਤੇ ਪਾਉਂਦੇ ਰਹਿੰਦੇ ਹਨ। ਜਿਥੋਂ ਤੱਕ ਮੇਰਾ ਸਬੰਧ ਹੈ, ਮੈਂ ਸਮਰਸੈੱਟ ਮੌਗਮ ਦੀ ਗੱਲ ਮੰਨਦਾ ਹਾਂ. ''ਮੈਂ ਪੂਰੀ ਤਰ੍ਹਾਂ ਧਾਰਮਿਕ ਵਿਅਕਤੀ ਹਾਂ ਜੋ ਪ੍ਰਮਾਤਮਾ ਵਿੱਚ ਵਿਸ਼ਵਾਸ ਨਹੀਂ ਰਖਦਾ ; ਮੈਂ ਭਲੇ ਮਰਦ ਔਰਤਾਂ ਦੀ ਨੇਕੀ ਵਿੱਚ ਯਕੀਨ ਰਖਦਾ ਹਾਂ''*

*ਖੁਸ਼ਵੰਤ ਸਿੰਘ*

# ਜੋਤਿਸ਼ ਅਤੇ ਕੁਦਰਤੀ ਆਫ਼ਤਾਂ ਦਾ ਕਹਿਰ

*ਸੁਮੀਤ ਸਿੰਘ*

26 ਦਸੰਬਰ 2004 ਨੂੰ ਇੰਡੋਨੇਸ਼ੀਆ, ਭਾਰਤ, ਸ੍ਰੀ ਲੰਕਾ, ਬੰਗਲਾਦੇਸ਼, ਥਾਈਲੈਂਡ ਅਤੇ ਬਰਮਾ ਵਿਚ ਆਏ ਅਚਾਨਕ ਭਿਆਨਕ ਸਮੁੰਦਰੀ ਭੂਚਾਲ ਬਾਰੇ ਜੋਤਸ਼ੀਆਂ ਵੱਲ ਵੀ ਨਜ਼ਰ ਕਰਨ ਦੀ ਲੋੜ ਹੈ ਜੋ ਦੁਨੀਆਂ ਦੇ ਨਕਸ਼ੇ ਉਤੇ ਵਾਪਰਨ ਵਾਲੀ ਹਰ ਘਟਨਾ ਦੀ ਸਹੀ ਭਵਿੱਖਬਾਣੀ ਕਰਨ ਦਾ ਦਾਅਵਾ ਕਰਦੇ ਹਨ। ਬੜੀ ਹੈਰਾਨੀ ਦੀ ਗੱਲ ਹੈ ਕਿ ਦੁਨੀਆਂ ਭਰ ਵਿਚੋਂ ਕਿਸੇ ਇਕ ਵੀ ਜੋਤਿਸ਼ੀ ਨੇ ਦੱਖਣੀ ਏਸ਼ੀਆ ਵਿਚ ਆਏ ਇਸ ਭਿਆਨਕ ਸਮੁੰਦਰੀ ਭੂਚਾਲ ਦੀ ਕੋਈ ਭਵਿੱਖਬਾਣੀ ਨਹੀਂ ਕੀਤੀ ਅਤੇ ਖਾਸ ਕਰਕੇ 18 ਤੋਂ 20 ਦਸੰਬਰ ਤੱਕ ਜਲੰਧਰ ਵਿਖੇ ਹੋਏ ਜੋਤਿਸ਼ ਮਹਾਂ ਸੰਮੇਲਨ ਵਿਚ ਸ਼ਾਮਿਲ ਹਜ਼ਾਰਾਂ ਹੀ ਉਚਕੋਟੀ ਦੇ ਜੋਤਿਸ਼ੀ ਇਹ ਅਨੁਮਾਨ ਨਾ ਲਗਾ ਸਕੇ ਕਿ ਠੀਕ ਇਕ ਹਫਤੇ ਬਾਅਦ ਦੱਖਣੀ ਏਸ਼ੀਆ ਦੇ ਪ੍ਰਮੁੱਖ ਮੁਲਕਾਂ ਵਿਚ ਇਕ ਬਹੁਤ ਵੱਡੀ ਕੁਦਰਤੀ ਆਫਤ ਆਉਣ ਵਾਲੀ ਹੈ ਜਿਸ ਵਿਚ ਲੱਖਾਂ ਲੋਕ ਮਾਰੇ ਜਾਣਗੇ, ਹਜ਼ਾਰਾਂ ਹੀ ਲਾਪਤਾ ਹੋਣਗੇ ਅਤੇ ਅਰਬਾਂ ਰੁਪਏ ਦਾ ਨੁਕਸਾਨ ਹੋਵੇਗਾ। ਇਸੇ ਤਰ੍ਹਾਂ 26 ਜਨਵਰੀ 2001 ਵਿੱਚ ਗੁਜਰਾਤ ਦੇ ਭੁੱਜ ਇਲਾਕੇ ਵਿਚ ਆਏ ਜਬਰਦਸਤ ਭੂਚਾਲ ਵਿੱਚ ਸਵੇਰੇ ਸਵੇਰੇ ਹੀ ਹਜ਼ਾਰਾਂ ਲੋਕ ਮਾਰ਼ੇ ਗਏ ਲੱਖਾਂ ਹੀ ਬੇਘਰ ਹੋ ਗਏ। ਪਰ ਕਿਸੇ ਵੀ ਜੋਤਿਸ਼ੀ ਨੇ ਇਸ ਦੀ ਅਗਾਊਂ ਚੇਤਾਵਨੀ ਦੇਣ ਦੀ ਖੇਚਲ ਨਹੀਂ ਕੀਤੀ। ਇਸ ਤੋਂ ਇਲਾਵਾ ਵੀ ਦੁਨੀਆਂ ਦੇ ਵੱਖ ਵੱਖ ਦੇਸ਼ਾਂ ਵਿਚ ਆਏ ਭਿਆਨਕ ਭੂਚਾਲਾਂ, ਸਮੁੰਦਰੀ ਤੂਫਾਨਾਂ, ਹੜਾਂ, ਸੋਕਿਆਂ, ਗੈਸ ਕਾਂਡਾਂ ਅਤੇ ਜਵਾਲਾਮੁੱਖੀ ਫਟਣ ਨਾਲ ਲੱਖਾਂ ਲੋਕ ਮਰਦੇ ਰਹਿੰਦੇ ਹਨ। ਪਰ ਕਦੇ ਵੀ ਕਿਸੇ ਜੋਤਿਸ਼ ਜਾਂ ਗੈਬੀ ਸ਼ਕਤੀਆਂ ਦੇ ਦਾਅਵੇਦਾਰ ਨੇ ਇਨ੍ਹਾਂ ਕੁਦਰਤੀ ਆਫਤਾਂ ਸੰਬੰਧੀ ਕੋਈ ਭਵਿੱਖਬਾਣੀ ਨਹੀਂ ਕੀਤੀ। ਵੈਸੇ ਇਹ ਵੀ ਮੁਮਕਿਨ ਹੈ ਕਿ ਇਨ੍ਹਾਂ ਕੁਦਰਤੀ ਆਫਤਾਂ ਵਿਚ ਕਈ ਜੋਤਿਸ਼ੀ ਅਤੇ ਅਖੌਤੀ ਕਾਲੇ ਇਲਮ ਦੇ ਦਾਅਵੇਦਾਰ ਵੀ ਮਾਰੇ ਗਏ ਹੋਣਗੇ।

ਜਨਵਰੀ 2005 ਦੇ ਆਖਰੀ ਹਫਤੇ ਵਿਚ ਮਹਾਂਰਾਸ਼ਟਰ ਦੇ ਸਤਾਰਾ ਜ਼ਿਲ੍ਹੇ ਦੇ ਮੰਦਿਰ ਵਿਚ 400 ਲਗਭਗ ਸ਼ਰਧਾਲੂ ਭਗਦੜ ਵਿਚ ਮਾਰੇ ਗਏ। ਇਸੇ ਤਰ੍ਹਾਂ ਸੰਨ 1999 ਵਿਚ ਪਾਕਿਸਤਾਨ ਵੱਲੋਂ ਕਾਰਗਿਲ ਦੀਆਂ ਪਹਾੜੀਆਂ ਉਤੇ ਚੁੱਪ ਚਪੀਤੇ ਕਬਜ਼ਾ ਕਰ ਲਿਆ ਗਿਆ ਪਰ ਕਿਸੇ ਵੀ ਦੇਸ਼ ਭਗਤ ਜੋਤਿਸ਼ੀ ਨੂੰ ਇਸ ਦੀ ਭਿਣਕ ਤਕ ਨਹੀਂ ਪਈ।

ਇਸ ਤੋਂ ਇਲਾਵਾ ਸੰਨ 2004 ਵਿਚ ਹੋਈਆਂ ਲੋਕ ਸਭਾ ਚੋਣਾਂ ਤੋਂ ਪਹਿਲਾਂ ਭਾਰਤ ਦੇ ਕਈ ਉਚਕੋਟੀ ਦੇ ਜੋਤਸ਼ੀਆਂ ਨੇ ਇਹ ਭਵਿੱਖਬਾਣੀ ਕੀਤੀ ਸੀ ਕਿ ਦੇਸ਼ ਦੇ ਅਗਲੇ ਪ੍ਰਧਾਨ ਮੰਤਰੀ ਸ੍ਰੀ ਅਟੱਲ ਬਿਹਾਰੀ ਵਾਜਪਾਈ ਹੀ ਹੋਣਗੇ ਅਤੇ ਮੁੰਬਈ ਦੇ ਇਕ ਮਸ਼ਹੂਰ ਜੋਤਿਸ਼ੀ ਸੁਸ਼ੀਲ ਚਤੁਰਵੇਦੀ ਨੇ ਤਾਂ ਟਾਈਮਜ ਆਫ ਇੰਡੀਆ ਵਿਚ ਇਹ ਠੋਕ ਵਜਾ ਕੇ ਕਿਹਾ ਸੀ ਕਿ ਸੰਨ 2020 ਤੱਕ ਕੇਂਦਰ ਵਿਚ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਹੀ ਰਾਜ ਕਰੇਗੀ। ਕਿੰਨੀ ਦਿਲਚਸਪ ਗੱਲ ਹੈ ਕਿ ਜੋਤਿਸ਼ ਨੂੰ ਵਿਗਿਆਨ ਕਹਿ ਕੇ ਯੂਨੀਵਰਸਿਟੀਆਂ ਵਿਚ ਲਾਗੂ ਕਰਵਾਉਣ ਵਾਲੇ ਸਾਬਕਾ ਕੇਂਦਰੀ ਮੰਤਰੀ ਮੁਰਲੀ ਮਨੋਹਰ ਜੋਸ਼ੀ ਨੂੰ ਉਸਦੀ ਲੋਕ ਸਭਾ ਚੋਣਾਂ ਵਿਚ ਹੋਣ ਵਾਲੀ ਹਾਰ ਬਾਰੇ ਕੋਈ ਵੀ ਜੋਤਿਸ਼ੀ ਨਾ ਦੱਸ ਸਕਿਆ। ਪਿੱਛੇਜਿਹੇ ਭਾਰਤੀ ਜਨਤਾ ਪਾਰਟੀ ਨਾਲ ਸੰਬੰਧਿਤ ਇਕ ਜੋਤਿਸ਼ੀ ਮਦਾਨ ਨੇ 26 ਸਤੰਬਰ 2004 ਤੋਂ ਪਹਿਲਾਂ ਕੇਂਦਰ ਦੀ ਯੂ. ਪੀ. ਏ. ਦੀ ਸਰਕਾਰ ਡਿੱਗਣ ਦੀ ਖੋਖਲੀ ਭਵਿੱਖਬਾਣੀ ਵੀ ਕੀਤੀ ਸੀ। ਸੁਆਲ ਹੈ ਕਿ ਜਿਹੜੇ ਜੋਤਿਸ਼ੀ ਆਪਣੇ ਘਰ ਪਰਿਵਾਰਾਂ ਵਿੱਚ ਹੋਣ ਵਾਲੇ ਹਾਦਸੇ, ਲੜਾਈ ਝਗੜੇ, ਬਿਮਾਰੀ, ਮੌਤ, ਵਪਾਰ 'ਚ ਘਾਟਾ ਆਦਿ ਅਲਾਮਤਾਂ ਦੀ ਭਵਿੱਖਬਾਣੀ ਕਰ੍ਹਕੇ ਉਨਾਂ ਦਾ ਉਪਾਅ ਕਰਨ ਦੀ ਸਮਰੱਥਾ ਨਹੀਂ ਰਖਦੇ ਉਹ ਰਾਸ਼ਟਰੀ ਤੇ ਅੰਤਰਰਾਸ਼ਟਰੀ ਦੀਆਂ ਘਟਨਾਵਾਂ ਦੀ ਭਵਿੱਖਬਾਣੀ ਕਿਵੇਂ ਕਰ ਸਕਦੇ ਹਨ ?

ਉਪਰੋਕਤ ਤੱਥਾਂ 'ਤੇ ਅਧਾਰਿਤ ਉਦਾਹਰਨਾਂ ਇਹੀ ਸਿੱਧ ਕਰਦੀਆਂ ਹਨ ਕਿ ਜੋਤਿਸ਼ ਅਤੇ ਰਾਸ਼ੀਫਲ ਬਿਲਕੁਲ ਕੋਰਾ ਝੂਠ ਹਨ ਅਤੇ ਇਹ ਉਨ੍ਹਾਂ ਕਮਜ਼ੋਰ ਅਤੇ ਬਿਮਾਰ ਮਾਨਸਿਕਤਾ ਵਾਲੇ ਲੋਕਾਂ ਦੀ ਆਖਰੀ ਪਨਾਹਗਾਰ ਹੈ ਜਿਹੜੇ ਆਪਣੀ ਜ਼ਿੰਦਗੀ ਵਿਚ ਕੋਈ ਮਿਹਨਤ ਜਾਂ ਸੰਘਰਸ਼ ਕਰਨ ਦੀ ਬਜਾਇ ਹੱਥ ਦੀਆਂ ਰੇਖਾਵਾਂ, ਕਿਸਮਤ ਅਤੇ ਪ੍ਰਮਾਤਮਾ ਉਤੇ ਵਿਸ਼ਵਾਸ ਕਰਦੇ ਹੋਏ ਆਪਣੇ ਵਰਤਮਾਨ ਦੇ ਨਾਲ ਨਾਲ ਭਵਿੱਖ ਨੂੰ ਵੀ ਬਰਬਾਦ ਕਰ ਬੈਠਦੇ ਹਨ। ਕੀ ਕਾਰਨ ਹੈ ਕਿ ਵਿਆਹ ਤੋਂ ਪਹਿਲਾਂ ਲੜਕੇ ਲੜਕੀ ਦੀਆਂ ਜਨਮ ਕੁੰਡਲੀਆਂ ਮਿਲਾਉਣ ਦੇ ਬਾਵਜੂਦ ਵੀ ਸਾਡੇ ਦੇਸ਼ ਵਿਚ ਤਲਾਕਾਂ ਦੀ ਗਿਣਤੀ ਵਧਦੀ ਹੀ ਜਾ ਰਹੀ ਹੈ ? ਸਾਡੇ ਦੇਸ਼ ਦੇ 80 ਪ੍ਰਤੀਸ਼ਤ ਲੋਕ ਜੋਤਿਸ਼ ਕਿਸਮਤ ਤੇ ਪ੍ਰਮਾਤਮਾ ਵਿਚ ਵਿਸ਼ਵਾਸ ਰੱਖਣ ਦੇ ਬਾਵਜੂਦ ਵੀ ਗਰੀਬੀ ਭੁੱਖਮਰੀ, ਬਿਮਾਰੀ, ਅਨਪੜ੍ਹਤਾ, ਬੇਰੁਜਗਾਰੀ ਅਤੇ ਹੋਰ ਕਈ ਬੁਨਿਆਦੀ ਸਮੱਸਿਆਵਾਂ ਦੇ ਸ਼ਿਕਾਰ ਕਿਉਂ ਹਨ ? ਕੀ ਇੰਨਾਂ ਸਾਰੇ ਲੋਕਾਂ ਦੀਆਂ ਹੱਥਾਂ ਦੀਆਂ ਰੇਖਾਵਾਂ ਵਿਚ ਸਾਰੀ ਉਮਰ ਅਜਿਹੀਆਂ ਇੱਕੋ ਤਰ੍ਹਾਂ ਦੀਆਂ ਸਮੱਸਿਆਵਾਂ ਨਾਲ ਜੂਝਣਾ ਹੀ ਲਿਖਿਆ ਹੈ ? ਸਚਾਈ ਤਾਂ ਇਹ ਹੈ ਕਿ ਇੰਨਾਂ ਸਾਰੇ ਹੀ ਲੋਕਾਂ ਦਾ ਭਵਿੱਖ ਰਾਸ਼ਟਰੀ ਤੇ ਅੰਤਰਰਾਸ਼ਟਰੀ ਲੋਕ ਮਾਰੂ ਆਰਥਿਕ ਤੇ ਸਮਾਜਕ ਨੀਤੀਆਂ ਨਾਲ ਜੁੜਿਆ ਪਿਆ ਹੈ ਅਤੇ ਇਸ ਸਮੁੱਚੇ ਲੋਕ ਵਿਰੋਧੀ ਢਾਂਚੇ ਨੂੰ ਬਦਲੇ ਬਗੈਰ ਇੰਨਾਂ ਸਮੱਸਿਆਵਾਂ ਦਾ ਕਿਸੇ ਵੀ ਜੋਤਿਸ਼ੀ ਕੋਲ ਕੋਈ ਉਪਾਅ ਨਹੀਂ ਹੈ।

ਸਵਾਲ ਇਹ ਹੈ ਕਿ ਜੇਕਰ ਸਭ ਕੁੱਝ ਜੋਤਿਸ਼ ਜਨਮ ਕੁੰਡਲੀਆਂ, ਕਿਸਮਤ, ਗ੍ਰਹਿ ਚੱਕਰਾਂ ਅਤੇ ਪ੍ਰਮਾਤਮਾ ਦੀ ਮਰਜ਼ੀ ਨਾਲ ਹੀ ਸੰਭਵ ਹੁੰਦਾ ਹੋਵੇ ਤਾਂ ਫਿਰ ਅਸੀਂ ਬਿਮਾਰ ਹੋਣ ਉਪਰੰਤ ਹਸਪਤਾਲਾਂ, ਡਾਕਟਰਾਂ ਅਤੇ ਦਵਾਈਆਂ ਦਾ ਆਸਰਾ ਕਿਉਂ ਭਾਲਦੇ ਹਾਂ ? ਇਨਸਾਫ ਲੈਣ ਲਈ ਥਾਣੇ ਅਤੇ ਕਚਹਿਰੀਆਂ ਦੇ ਚੱਕਰ ਕਿਉਂ ਕੱਟਦੇ ਹਾਂ ਅਤੇ ਆਪਣੇ ਹੱਕਾਂ ਲਈ ਟਰੇਡ ਯੂਨੀਅਨ ਬਣਾ ਕੇ ਸੰਘਰਸ਼ ਕਿਉਂ ਕਰਦੇ ਹਾਂ ? ਦਰਅਸਲ ਅਸੀਂ ਇਸ ਲਈ ਕਰਦੇ ਹਾਂ ਕਿਉਂ ਕਿ ਅਸੀਂ ਜਾਣਦੇ ਹਾਂ ਕਿ ਸਹੀ ਇਲਾਜ, ਹਿੰਮਤ, ਮਿਹਨਤ, ਦ੍ਰਿੜ



ਇਰਾਦੇ, ਵਿਗਿਆਨਕ ਸੋਚ ਅਤੇ ਸੰਘਰਸ਼ ਰਾਹੀਂ ਹੀ ਕੁਝ ਪ੍ਰਾਪਤ ਕੀਤਾ ਜਾ ਸਕਦਾ ਹੈ।

ਜੋਤਿਸ਼ ਹਜ਼ਾਰਾਂ ਸਾਲ ਪੁਰਾਣੀ ਤੇ ਸਹੀ ਵਿਦਿਆ (ਵੈਸੇ ਇਸਨੂੰ ਵਿਦਿਆ ਕਹਿਣਾ ਹੀ ਗਿਆਨ ਦੇ ਨਾਲ ਬੇਇਨਸਾਫੀ ਹੋਵੇਗੀ) ਹੋਣ ਦਾ ਦਾਅਵਾ ਕਰਨ ਵਾਲੇ ਦੁਨੀਆ ਭਰ ਦੇ ਜੋਤਿਸ਼ੀਆਂ ਤੇ ਇਸ ਵਿਚ ਵਿਸ਼ਵਾਸ ਰੱਖਣ ਵਾਲੇ ਲੋਕਾਂ ਨੂੰ ਪੁੱਛਿਆ ਜਾਣਾ ਚਾਹੀਦਾ ਹੈ ਕਿ ਦੁਨੀਆ ਦੇ 6 ਅਰਬ ਲੋਕਾਂ ਨੂੰ ਸਿਰਫ 12 ਰਾਸ਼ੀਆਂ ਵਿਚ ਵੰਡ ਕੇ ਕੀ ਉਨ੍ਹਾਂ ਦੇ ਜੀਵਨ ਦੀ ਕੋਈ ਸਹੀ ਭਵਿੱਖਬਾਣੀ ਕਰਨੀ ਸੰਭਵ ਹੈ ? ਦੁਨੀਆਂ ਦੇ ਇਤਿਹਾਸ ਵਿਚ ਹੁਣ ਤੱਕ ਵਾਪਰੀਆਂ ਕੁਦਰਤੀ ਅਤੇ ਗੈਰ ਕੁਦਰਤੀ ਘਟਨਾਵਾਂ ਦੀ ਕਦੇ ਕੋਈ ਸਹੀ ਭਵਿੱਖਬਾਣੀ ਕਿਉਂ ਨਹੀਂ ਕੀਤੀ ਗਈ ? ਇਨ੍ਹਾਂ ਘਟਨਾਵਾਂ ਵਿਚ ਇਕੋ ਸਮੇਂ ਮਰਨ ਵਾਲੇ ਹਜ਼ਾਰਾਂ ਲੋਕਾਂ ਨੂੰ ਇਕੋ ਤਰ੍ਹਾਂ ਦੀ ਹੀ ਮੌਤ ਕਿਉਂ ਆਉਂਦੀ ਹੈ ਜਦ ਕਿ ਇਨ੍ਹਾਂ ਦੇ ਹੱਥਾਂ ਦੀਆਂ ਰੇਖਾਵਾਂ ਅਤੇ ਰਾਸ਼ੀਆਂ ਵੱਖ ਵੱਖ ਹੁੰਦੀਆਂ ਹਨ ? ਕੀ ਵੱਖ ਵੱਖ ਦੇਸ਼ਾਂ ਦਰਮਿਆਨ ਹੋਈਆਂ ਭਿਆਨਕ ਲੜਾਈਆਂ, ਦੰਗੇ ਫਸਾਦਾਂ ਅਤੇ ਫਿਰਕੂ ਕਤਲੇਆਮ ਦੀ ਕਦੇ ਕੋਈ ਭਵਿੱਖਬਾਣੀ ਕੀਤੀ ਗਈ? ਕੁਦਰਤੀ ਆਫਤਾਂ ਜਾਂ ਹੋਰ ਘਟਨਾਵਾਂ ਵਿਚ ਮਰਨ ਵਾਲੇ ਜੋਤਿਸ਼ੀ ਆਪਣੀ ਸਹੀ ਭਵਿੱਖਬਾਣੀ ਕਰਦੇ ਹੋਏ ਆਪਣੇ ਬਚਣ ਦਾ ਉਪਾਅ ਕਿਉਂ ਨਹੀਂ ਕਰਦੇ ? ਵੱਖ ਵੱਖ ਅਖਬਾਰਾਂ ਵਿਚ ਪ੍ਰਕਾਸ਼ਿਤ ਹੁੰਦੇ ਰਾਸ਼ੀਫਲ ਇਕ ਹੀ ਵਿਅਕਤੀ ਦੇ ਭਵਿੱਖ ਬਾਰੇ ਵੱਖ ਵੱਖ ਭਵਿੱਖਬਾਣੀ ਕਿਉਂ ਕਰਦੇ ਹਨ ? ਜਗ੍ਹਾ ਜਗ੍ਹਾ ਤੇ ਦੁਕਾਨਾਂ ਖੋਲ੍ਹ ਕੇ ਬੈਠੇ ਜੋਤਿਸ਼ੀ ਛੋਟੇ ਛੋਟੇ ਗਾਹਕਾਂ ਤੇ ਕਮਾਈ ਕਰਨ ਦੀ ਬਜਾਇ ਖੁਦ ਆਪਣੀ ਜ਼ਿੰਦਗੀ ਨੂੰ ਹੋਰ ਵਿਕਸਿਤ ਅਤੇ ਖੁਸ਼ਹਾਲ ਬਣਾਉਣ ਦੀ ਯੋਜਨਾਬੰਦੀ ਕਿਉਂ ਨਹੀਂ ਕਰ ਲੈਂਦੇ ? ਕੀ ਅੱਜ ਦੀ ਤਾਰੀਖ ਵਿਚ ਦੁਨੀਆਂ ਦਾ ਕੋਈ ਵੀ ਜੋਤਿਸ਼ੀ ਇਹ ਭਵਿੱਖਬਾਣੀ ਕਰਨ ਦਾ ਦਾਅਵਾ ਕਰ ਸਕਦਾ ਹੈ ਕਿ ਆਉਣ ਵਾਲੇ ਫਲਾਣੇ ਦਿਨ, ਹਫਤੇ ਜਾਂ ਮਹੀਨੇ ਵਿਚ ਦੁਨੀਆਂ ਦੇ ਕਿਸੇ ਦੇਸ਼ ਅਤੇ ਹਿੱਸੇ ਵਿਚ ਭੂਚਾਲ, ਹੜ੍ਹ, ਤੂਫਾਨ, ਸੋਕੇ, ਜਵਾਲਾਮੁੱਖੀ ਫਟਣ, ਰੇਲ ਜਾਂ ਹਵਾਈ ਹਾਦਸਾ, ਦੰਗੇ ਫਸਾਦ, ਲੜਾਈਆਂ ਜਾਂ ਕੋਈ ਹੋਰ ਵੱਡੀ ਕੁਦਰਤੀ ਜਾਂ ਗੈਰ ਕੁਦਰਤੀ ਘਟਨਾ ਵਾਪਰ਼ੇਗੀ ਜਿਸ ਵਿਚ ਇੰਨੇ ਲੋਕ ਮਾਰੇ ਜਾਣਗੇ ? ਦੁਨੀਆਂ ਦੇ ਕਿਸੇ ਵੀ ਜੋਤਿਸ਼ੀ ਕੋਲ ਇਨ੍ਹਾਂ ਸੁਆਲਾਂ ਦੇ ਸਹੀ ਤੇ ਤਰਕਪੂਰਨ ਜੁਆਬ ਨਹੀਂ ਹਨ। ਕਿਉਂਕਿ ਜੇਕਰ ਅਜਿਹਾ ਸੰਭਵ ਹੁੰਦਾ ਤਾਂ ਹੁਣ ਤੱਕ ਕਰੋੜਾਂ ਕੀਮਤੀ ਮਨੁੱਖੀ ਜਾਨਾਂ ਬਚਾਈਆਂ ਜਾ ਸਕਦੀਆਂ ਸਨ ਅਤੇ ਖਰਬਾਂ ਰੁਪਏ ਦਾ ਨੁਕਸਾਨ ਰੋਕਿਆ ਜਾ ਸਕਦਾ ਸੀ।

ਹੋਰ ਤਾਂ ਹੋਰ ਜਿਸ ਵਿਗਿਆਨ ਦੀ ਬਦੌਲਤ ਅੱਜ ਅਸੀਂ ਹਰ ਤਰ੍ਹਾਂ ਦੀਆਂ ਵਿਕਸਿਤ ਸਹੂਲਤਾਂ ਜਿਵੇਂ ਟੈਲੀਫੋਨ, ਮੋਬਾਇਲ, ਟੈਲੀਵਿਜ਼ਨ, ਬਿਜਲੀ, ਫੈਕਸ, ਵਧੀਆ ਡਾਕਟਰੀ ਸਹੂਲਤਾਂ, ਰੇਲ ਅਤੇ ਹਵਾਈ ਜਹਾਜ਼ ਆਦਿ ਦਾ ਆਨੰਦ ਮਾਣ ਰਹੇ ਹਾਂ ਇਸ ਬਾਰੇ ਕਦੇ ਵੀ ਕਿਸੇ ਜੋਤਿਸ਼ੀ ਨੇ ਮਨੁੱਖ ਨੂੰ ਅਜਿਹੀਆਂ ਸਹੂਲਤਾਂ ਮਿਲਣ ਦੀ ਕਲਪਨਾ ਤੱਕ ਵੀ ਨਹੀਂ ਕੀਤੀ ਸੀ। ਇਸ ਲਈ ਜੋਤਿਸ਼ ਤੀਰ ਤੁੱਕੇ ਤੇ ਅਧਾਰਿਤ ਅਜਿਹਾ ਕਲਪਿਤ ਪ੍ਰਚਾਰ ਹੈ ਜਿਸ ਦੀ ਆੜ ਹੇਠ ਲੋਕਾਂ ਨੂੰ ਸ਼ਰੇਆਮ ਲੁੱਟਿਆ ਜਾ ਰਿਹਾ ਹੈ। ਪਰ ਸਾਡੀਆਂ ਸਰਕਾਰਾਂ, ਸਿਆਸੀ ਆਗੂ ਅਤੇ ਅਫਸਰਸ਼ਾਹੀ ਵੱਡੇ ਵੱਡੇ ਜੋਤਸ਼ੀਆਂ ਅਤੇ ਤਾਂਤਰਿਕਾਂ ਦੀ ਹਮਾਇਤ ਲਈ ਜਾ ਰਹੇ ਹਨ ਅਤੇ ਆਪਣੀਆਂ ਲੋਕ ਵਿਰੋਧੀ ਨੀਤੀਆਂ ਉਤੇ ਪਰਦਾ ਪਾਉਣ ਲਈ ਕਈ ਤਰਾਂ ਦੇ ਹੱਥਕੰਡੇ ਅਪਨਾਉਂਦੇ ਹਨ ਤਾਂ ਕਿ ਲੋਕਾਂ ਦਾ ਧਿਆਨ ਮੌਜੂਦਾ ਹਾਲਤਾਂ ਤੋਂ ਹਟਾ ਕੇ ਅੰਧਵਿਸ਼ਵਾਸ ਵਲ ਲਿਜਾਇਆ ਜਾਵੇ।

ਯੂਨੀਵਰਸਿਟੀ ਗ੍ਰਾਂਟਸ ਕਮਿਸ਼ਨ ਨੇ ਪਿਛਲੀ ਭਾਜਪਾ ਸਰਕਾਰ ਦੇ ਹਿੰਦੂਤਵ ਦੇ ਏਜੰਡੇ ਨੂੰ ਲਾਗੂ ਕਰਦੇ ਹੋਏ ਭਾਰਤ ਦੀਆਂ ਸਾਰੀਆਂ ਯੂਨੀਵਰਸਿਟੀਆਂ ਵਿਚ ਵੈਦਿਕ ਜੋਤਿਸ਼ ਦੀ ਪੜ੍ਹਾਈ ਸ਼ੁਰੂ ਕਰਨ ਦਾ ਜੋ ਫੈਸਲਾ ਕੀਤਾ ਸੀ ਉਸਦੇ ਖਿਲਾਫ ਕੀਤੀ ਪਟੀਸ਼ਨ ਨੂੰ ਰੱਦ ਕਰਦਿਆਂ ਭਾਵੇਂ ਸੁਪਰੀਮ ਕੋਰਟ ਨੇ 5 ਮਈ 2004 ਨੂੰ ਆਪਣੇ ਇਕ ਫੈਸਲੇ ਵਿਚ ਜੋਤਿਸ਼ ਨੂੰ ਹੋਰਨਾਂ ਵਿਸ਼ਿਆਂ ਵਾਂਗ ਇਕ ਚੋਣਵੇ ਵਿਸ਼ੇ ਵਜੋਂ ਪੜ੍ਹਾਉਣ ਦੀ ਇਜਾਜ਼ਤ ਦੇ ਦਿੱਤੀ ਹੈ ਪਰ ਉਸ ਨੇ ਜੋਤਿਸ਼ ਨੂੰ ਵਿਗਿਆਨ ਦਾ ਦਰਜਾ ਦੇਣ ਦੀ ਵਕਾਲਤ ਨਹੀਂ ਕੀਤੀ। ਪਰ ਜੋਤਿਸ਼ੀ ਅਤੇ ਜੋਤਿਸ਼ ਵਿਚ ਅੰਨ੍ਹਾਂ ਵਿਸ਼ਵਾਸ ਰੱਖਣ ਵਾਲੇ ਲੋਕ ਸੁਪਰੀਮ ਕੋਰਟ ਦੇ ਫੈਸਲੇ ਨੂੰ ਤੋੜ ਮਰੋੜ ਕੇ ਜੋਤਿਸ਼ ਨੂੰ ਇਕ ਵਿਗਿਆਨ ਦੇ ਤੌਰ ਤੇ ਸਾਬਿਤ ਕਰਨ ਦੀ ਗੁੰਮਰਾਹਕੁੰਨ ਕੋਸ਼ਿਸ਼ ਕਰ ਰਹੇ ਹਨ। ਇਹ ਵੀ ਬੜੀ ਹੈਰਾਨੀ ਦੀ ਗੱਲ ਹੈ ਕਿ ਸਦੀਆਂ ਤੋਂ ਲੋਕਾਂ ਨੂੰ ਗੁੰਮਰਾਹ ਕਰਨ ਵਾਲੇ ਜੋਤਿਸ਼ ਦੇ ਪੱਖ ਵਿਚ ਅਜਿਹਾ ਫੈਸਲਾ ਦੇਣ ਵੇਲੇ ਸੁਪਰੀਮ ਕੋਰਟ ਵੱਲੋਂ ਸੰਵਿਧਾਨ ਦੀ ਧਾਰਾ 51-ਏ (ਐਚ) ਦੀ ਅਣਦੇਖੀ ਕਿਉਂ ਕੀਤੀ ਗਈ ਜਿਸ ਤਹਿਤ ਵਿਗਿਆਨਿਕ ਦ੍ਰਿਸ਼ਟੀਕੋਣ ਦੇ ਨਾਲ ਨਾਲ ਮਾਨਵਤਾਵਾਦ, ਸੁਧਾਰਾਂ ਅਤੇ ਜਾਨਣ ਦੀ ਭਾਵਨਾ ਵਿਕਸਿਤ ਕਰਨਾ ਹਰ ਨਾਗਰਿਕ ਦੀ ਮੁੱਢਲੀ ਜ਼ਿੰਮੇਵਾਰੀ ਸਮਝੀ ਗਈ ਹੈ ? ਮਤਲਬ ਇਹ ਹੈ ਕਿ ਜੋਤਿਸ਼ ਵਰਗੇ ਗੈਰ ਵਿਗਿਆਨਿਕ ਵਿਸ਼ੇ ਨੂੰ ਪੜ੍ਹਾਉਣ ਸੰਵਿਧਾਨ ਦੀ ਧਾਰਾ 51-ਏ (ਐਚ) ਦੀ ਸਰਾਸਰ ਉਲੰਘਣਾ ਹੈ ਜਿਸ ਉਤੇ ਕੇਂਦਰ ਸਰਕਾਰ, ਯੂ. ਜੀ. ਸੀ. ਅਤੇ ਸੁਪਰੀਮ ਕੋਰਟ ਵਲੋਂ ਪੁਨਰ ਵਿਚਾਰ ਕੀਤਾ ਜਾਣਾ ਚਾਹੀਦਾ ਹੈ। ਵੈਸੇ ਵੀ ਜੋਤਿਸ਼ ਦਾ ਮਨੁੱਖੀ ਜ਼ਿੰਦਗੀ ਨੂੰ ਬੇਹਤਰ ਬਣਾਉਣ ਵਿਚ ਕੋਈ ਸਾਰਥਿਕ ਰੋਲ ਨਹੀਂ ਹੈ ਅਤੇ ਸਗੋਂ ਉਲਟਾ ਇਹ ਆਮ ਵਿਅਕਤੀ ਦੀ ਸੋਚ ਨੂੰ ਅੰਧਵਿਸ਼ਵਾਸੀ ਬਣਾਉਣ ਦੇ ਨਾਲ ਨਾਲ ਉਸ ਵਿਚ ਨਿਕੰਮਾਪਣ, ਅਧਿਆਤਮਵਾਦੀ ਅਤੇ ਕਿਸਮਤਵਾਦੀ ਰਵੱਈਆਂ ਪੈਂਦਾ ਕਰਦਾ ਹੈ।

ਇਸ ਲਈ ਸਾਨੂੰ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ ਕਿ ਭਾਰਤ ਸਮੇਤ ਦੁਨੀਆਂ ਦੇ ਨਕਸ਼ੇ ਉਤੇ ਹੁਣ ਤਕ ਵਾਪਰੀਆਂ ਕੁਦਰਤੀ ਅਤੇ ਗੈਰ ਕੁਦਰਤੀ ਘਟਨਾਵਾਂ ਸੰਬੰਧੀ ਨਾ ਤਾਂ ਕਦੇ ਜੋਤਿਸ਼ ਕੋਈ ਸਹੀ ਭਵਿੱਖਬਾਣੀ ਕਰ ਸਕਿਆ ਹੈ ਅਤੇ ਨਾ ਹੀ ਜੋਤਿਸ਼ ਕੋਈ ਅਜਿਹਾ ਗਿਆਨ ਹੈ ਜੋ ਆਉਣ ਵਾਲੇ ਨਿਸਚਿਤ ਸਮੇਂ ਵਿਚ ਕਿਸੇ ਛੋਟੀ ਜਾਂ ਵੱਡੀ ਘਟਨਾ ਦੇ ਵਾਪਰਨ ਬਾਰੇ ਕੋਈ ਠੋਸ ਭਵਿੱਖਬਾਣੀ ਕਰਨ ਦੀ ਸਮਰੱਥਾ ਰੱਖਦਾ ਹੈ। ਜੇਕਰ ਅਜਿਹਾ ਕਰਨਾ ਸੰਭਵ ਨਹੀਂ ਹੈ ਤਾਂ ਫਿਰ ਅਸੀਂ ਜੋਤਿਸ਼ ਦੇ ਗੈਰ ਵਿਗਿਆਨਿਕ ਪ੍ਰਚਾਰ ਵਿਚ ਫਸ ਕੇ ਆਪਣੀ ਮਾਨਸਿਕਤਾ ਨੂੰ ਕਮਜ਼ੋਰ ਅਤੇ ਬਿਮਾਰ ਕਿਉਂ ਬਣਾ ਰਹੇ ਹਾਂ ਅਤੇ ਲੋਕਾਂ ਦੇ ਪੈਸਿਆਂ ਉਤੇ ਐਸ਼ ਕਰਨ ਵਾਲੀ ਇਸ ਵਿਹਲੜ

*ਬਾਕੀ ਸਫਾ 25 'ਤੇ*

# ਮਹਾਂਮਾਰੀ ਬਣ ਚੁੱਕੀ ਨਸ਼ਾਖੋਰੀ

*ਬਲਵਿੰਦਰ ਬਰਨਾਲਾ*

21ਵੀਂ ਸਦੀ ਜਿਸਨੂੰ ਵਿਗਿਆਨ ਦੀ ਸਦੀ ਵਜੋਂ ਪ੍ਰਚਾਰਿਆ ਜਾ ਰਿਹਾ ਅਤੇ ਜਿਸ ਵਿੱਚ ਹਰ ਵਸਤੂ ਅਤੇ ਉਸਦੇ ਪ੍ਰਭਾਵਾਂ ਬਾਰੇ ਹਰ ਖੇਤਰ ਅੰਦਰ ਖੋਜਾਂ ਹੋ ਹੀ ਨਹੀਂ ਰਹੀਆਂ ਸਗੋਂ ਬਹੁਤ ਬਾਰੇ ਖੋਜਾਂ ਕਿਸੇ ਸਿੱਟੇ ਉਪਰ ਵੀ ਪੁੱਜੀਆਂ ਹਨ। ਖਾਧ ਪਦਾਰਥਾਂ ਬਾਰੇ ਕਾਫੀ ਕੁਝ ਪਤਾ ਵੀ ਲਗਾ ਲਿਆ ਗਿਆ ਹੈ ਕਿ ਕਿਸ ਪਦਾਰਥ ਦਾ, ਕਿਸ ਉਮਰ ਵਿਚ, ਕਿੰਨ੍ਹਾ ਕੁ ਲਾਭ ਅਤੇ ਕਿੰਨ੍ਹੀ ਕੁ ਹਾਨੀ ਹੈ। ਉਦਾਹਰਣ ਵਜੋਂ ਬਚਪਣ ਅਤੇ ਜੁਆਨੀ ਸਮੇਂ ਸਰੀਰਕ ਭਾਰ ਅਤੇ ਸ਼ਕਤੀ ਵਾਸਤੇ ਚਰਬੀ ਇਕ ਬਹੁਤ ਹੀ ਲਾਹੇਵੰਦ ਤੱਤ ਹੈ ਜਿਹੜਾ ਚਾਲੀਆਂ ਤੋਂ ਉਪਰਲਿਆਂ ਲਈ ਵਧੇਰੇ ਲੈਣਾ ਜ਼ਹਿਰ ਦੇ ਤੁਲ ਸਮਝਿਆ ਜਾਂਦਾ ਹੈ। ਪਰੰਤੂ ਕੁਝ ਵਸਤੂਆਂ, ਜੋ ਮਨੁੱਖ ਨਿਗਲਦਾ ਹੈ ਜਾਂ ਇਹ ਕਹਿ ਲਵੋ ਖਾਂਦਾ ਪੀਂਦਾ ਹੈ, ਉਹ ਖਾਧ ਪਦਾਰਥਾਂ ਦੀ ਸੂਚੀ ਵਿਚ ਨਹੀਂ ਆਉਂਦੀਆਂ ਅਤੇ ਜਿੰਨ੍ਹਾਂ ਦਾ ਮੁੱਖ ਉਦੇਸ਼ ਸਰੀਰ ਦੀ ਉਸਾਰੀ, ਵਿਕਾਸ ਜਾਂ ਵਾਧਾ ਨਹੀਂ ਹੁੰਦਾ ਸਗੋਂ ਕੇਵਲ ਵਕਤੀ ਹੁਲਾਸ ਲੈਣ ਲਈ ਵਰਤਕੇ, ਸਰੀਰ ਦੀਆਂ ਉਸਾਰੂ ਗਤੀਵਿਧੀਆਂ ਵਿਚ ਰੁਕਾਵਟ ਹੀ ਪੈਦਾ ਕੀਤੀ ਜਾਂਦੀ ਹੈ। ਜਿਥੇ ਅਜਿਹੀਆਂ ਵਸਤੂਆਂ ਸਰੀਰ ਦੀਆਂ ਉਸਾਰੂ ਗਤੀਵਿਧੀਆਂ ਵਿੱਚ ਰੁਕਾਵਟ ਪੈਦਾ ਕਰਦੀਆਂ ਹਨ ਉਥੇ ਸਗੋਂ ਸਰੀਰਕ ਪ੍ਰਬੰਧਾਂ ਵਿਚ ਗੰਭੀਰ ਕਿਸਮ ਦੇ ਅੰਸਤੁਲਨ ਪੈਦਾ ਕਰਕੇ ਮਾਨਸਿਕ ਅਤੇ ਸਰੀਰਕ ਵਿਕਾਰਾਂ ਅਤੇ ਵਿਕਲਾਂਗਤਾਵਾਂ ਦਾ ਕਾਰਨ ਬਣਦੀਆਂ ਹਨ। ਆਮ ਭਾਸ਼ਾ ਵਿਚ ਇਹਨਾਂ ਵਕਤੀ ਹੁਲਾਸ ਦੇਣ ਵਾਲੀਆਂ ਵਸਤਾਂ ਨੂੰ ਨਸ਼ੇ ਜਾਂ ਡਰੱਗ ਕਹਿ ਲਿਆ ਜਾਂਦਾ ਹੈ।

ਕਾਨੂੰਨ ਅਨੁਸਾਰ ਉਹਨਾਂ ਵਸਤਾਂ ਨੂੰ ਨਸ਼ਾ ਜਾਂ ਡਰੱਗ ਕਹਿਆ ਜਾਂਦਾ ਹੈ ਜਿੰਨ੍ਹਾਂ ਦੀ ਵਰਤੋਂ ਕਾਨੂੰਨ ਦੁਆਰਾ ਵਰਜਿਤ ਹੋਵੇ ਜਾਂ ਡਾਕਟਰੀ ਵਿਗਿਆਨ ਅਨੁਸਾਰ ਸਰੀਰ ਅਤੇ ਮਨ ਉਪਰ ਮਾੜੇ ਅਸਰ ਪੈਣ। ਆਮ ਤੌਰ ਤੇ ਅਫੀਮ, ਭੁੱਕੀ, ਹਸ਼ੀਸ਼ ਆਦਿ ਤੇਜੀ ਨਾਲ ਮਾੜੇ ਅਸਰ ਛੱਡਣ ਵਾਲੇ ਨਸ਼ਿਆਂ ਨੂੰ ਵਰਤਣ ਵਾਲਿਆਂ ਨੂੰ ਅਮਲੀ ਜਾਂ ਨਸ਼ਈ ਕਹਿ ਲਿਆ ਜਾਂਦਾ ਹੈ। ਅਲਕੋਹਲ (ਸ਼ਰਾਬ) ਅਤੇ ਨਿਕੋਟੀਨ (ਸਿਗਰਟਨੋਸ਼ੀ), ਕੈਫ਼ੀਨ (ਚਾਹ ਅਤੇ ਕਾਫੀ ਵਿਚਲਾ ਨਸ਼ਾ) ਆਦਿ ਨਸ਼ਿਆਂ ਨੂੰ ਗੰਭੀਰਤਾ ਨਾਲ ਨਹੀਂ ਲਿਆ ਜਾਂਦਾ ਅਤੇ ਇਹਨਾਂ ਨੂੰ ਸਮਾਜਿਕ ਅਤੇ ਕਾਨੂੰਨੀ ਮਾਨਤਾ ਵੀ ਹੈ। ਇਸੇ ਤਰਾਂ ਐਮਫੈਟਾਮਾਈਨ, ਜਿਹੜੀ ਉਨੀਂਦਰਾ ਅਤੇ ਥਕਾਵਟ ਦੂਰ ਕਰਨ ਲਈ ਵਰਤੀ ਜਾਂਦੀ ਹੈ, ਬਾਰੇ ਵੀ ਬਹੁਤਾ ਧਿਆਨ ਨਹੀਂ ਦਿੱਤਾ ਜਾਂਦਾ। ਦਰਦ ਨਿਵਾਰਕ ਗੋਲੀਆਂ ਖਾਸ ਕਰ ਡਾਇਜ਼ਪਾਈਨ ਡਰੱਗ ਦੀ ਵਰਤੋਂ ਆਮ ਬਣ ਗਈ ਹੈ।

ਨਸ਼ਿਆਂ ਨੂੰ ਉਹਨਾਂ ਦੇ ਅਸਰਾਂ ਮੁਤਾਬਿਕ ਦੋ ਵਰਗਾਂ ਵਿਚ ਵੰਡ ਲਿਆ ਜਾਂਦਾ ਹੈ - ਅਡਿਕਟਿਵ ਅਤੇ ਨਾਨ-ਅਡਿਕਟਿਵ ਭਾਵ ਜਿੰਨਾਂ ਨੂੰ ਨਾ ਛੱਡਿਆ ਜਾ ਸਕੇ ਜਾਂ ਇਹ ਕਹਿ ਲਿਆ ਜਾਵੇ ਕਿ ਜਿੰਨ੍ਹਾਂ ਦੀ ਲਗਾਤਾਰ ਵਰਤੋਂ ਕਰਨ ਨਾਲ ਮਨੁੱਖ ਉਸਦੀ ਹੋਰ ਵਧੇਰੇ ਮੰਗ ਵਧਾ ਲੈਂਦਾ ਹੈ ਅਤੇ ਉਹ ਬੁਰੀ ਤਰ੍ਹਾਂ ਉਸ ਉਪਰ ਨਿਰਭਰ ਹੋ ਜਾਂਦਾ ਹੈ। ਦੂਸਰਾ ਉਹ ਜਿਹੜੇ ਛੱਡੇ ਜਾ ਸਕਦੇ ਹਨ ਅਤੇ ਉਹਨਾਂ ਉਪਰ ਨਿਰਭਰਤਾ ਸਥਾਈ ਨਹੀਂ ਹੁੰਦੀ।

ਅਡਿਕਟਿਵ ਨਸ਼ੇ ਉਹ ਨਸ਼ੇ ਹਨ ਜਿਹਨਾਂ ਦੇ ਅਸਰਾਂ ਕਾਰਨ ਮਨੁੱਖ ਸਰੀਰਕ ਅਤੇ ਮਾਨਸਿਕ ਦੋਵੇਂ ਤਰਾਂ ਨਾਲ ਇਹਨਾਂ ਉਪਰ ਬੁਰੀ ਤਰ੍ਹਾਂ ਨਿਰਭਰ ਹੋ ਜਾਂਦਾ। ਨਾਨ-ਅਡਿਕਟਿਵ ਨਸ਼ਿਆਂ ਦੀ ਵਰਤੋਂ ਕਰਨ ਵਾਲਾ ਮਨੁੱਖ ਕੇਵਲ ਮਾਨਸਿਕ ਨਿਰਭਰਤਾ ਦਾ ਹੀ ਸ਼ਿਕਾਰ ਹੁੰਦਾ ਹੈ।

ਅਫੀਮ, ਭੁੱਕੀ, ਹਸ਼ੀਸ਼ ਅਤੇ ਅਫੀਮ ਨਾਲ ਸੰਬੰਧਤ ਵੱਖ ਵੱਖ ਵੰਨਗੀਆਂ ਦੇ ਹੋਰ ਨਸ਼ੇ, ਸ਼ਰਾਬ ਆਦਿ ਨਸ਼ਿਆਂ ਦੀ ਲਗਾਤਾਰ ਵਰਤੋਂ ਮਨੁੱਖ ਦੀ ਇਹਨਾਂ ਉਪਰ ਸਰੀਰਕ ਅਤੇ ਮਾਨਸਿਕ ਦੋਵੇਂ ਕਿਸਮ ਦੀ ਨਿਰਭ਼ਰਤਾ ਬਣਾ ਦਿੰਦੀ ਹੈ। ਇਹਨਾਂ ਦੀ ਅਣਹੋਂਦ ਕਾਰਨ ਜਿਥੇ ਸਰੀਰਕ ਲੱਛਣ ਉਤਪੰਨ ਹੁੰਦੇ ਹਨ ਉਥੇ ਮਾਨਸਿਕ ਲੱਛਣ ਵੀ। ਮਨੁੱਖ ਇਹਨਾਂ ਦੀ ਅਣਹੋਂਦ ਸਮੇਂ ਮਾਰਿਆ ਮਾਰਿਆ ਫਿਰਦਾ ਹੈ। ਆਦੀ ਕਿਸਮ ਦਾ ਮਨੁੱਖ ਇਹਨਾਂ ਦੀ ਪ੍ਰਾਪਤੀ ਵਾਸਤੇ ਕੁਝ ਵੀ ਕਰਨ ਲਈ ਤਿਆਰ ਹੋ ਜਾਂਦਾ ਹੈ। ਕਈ ਵਾਰ ਉਸਦੀ ਸਰੀਰਕ ਮੰਗ ਇਤਨੀ ਉਤੇਜ਼ਤ ਹੋ ਜਾਂਦੀ ਹੈ ਕਿ ਇਸਦੇ ਨਾ ਮਿਲਣ ਕਾਰਨ ਉਹ ਖੁਦਕਸ਼ੀ ਕਰਨ ਜਾਂ ਫਿਰ ਕਤਲ ਕਰਨ ਤੱਕ ਦੀ ਨੌਬਤ ਤੱਕ ਵੀ ਪਹੁੰਚ ਜਾਂਦਾ ਹੈ।

ਅੱਜ ਕੱਲ ਕੇਵਲ ਇਕੋ ਕਿਸਮ ਦਾ ਨਸ਼ਾ ਹੀ ਨਹੀਂ ਸਗੋਂ ਇਹਨਾਂ ਦੇ ਮਿਕਸਚਰ ਵੀ ਮਿਲਦੇ ਅਤੇ ਤਰਲ ਰੂਪ ਵਿਚ ਬੋਤਲਾਂ ਵਿਚ ਪਾਏ ਆਮ ਮਿਲ ਜਾਂਦੇ ਹਨ। ਅਜਿਹੇ ਮਿਲੇਜੁਲੇ ਤਰਲ ਵਾਲੇ ਨਸ਼ਿਆਂ ਦਾ ਸਰੀਰ ਅਤੇ ਮਨ ਉਪਰ ਹੋਰ ਵੀ ਭਾਰੀ ਮਾੜਾ ਅਸਰ ਪੈਂਦਾ ਹੈ। ਫਾਰਮੇਸੀ ਵਿਗਿਆਨ ਨੇ ਇਹਨਾਂ ਦੇ ਅਸਰਾਂ ਬਾਰੇ ਬਹੁਤ ਕੁਝ ਸਾਹਮਣੇ ਲਿਆਂਦਾ ਹੈ। ਇਸ ਵਿਗਿਆਨ ਨੇ ਇਹ ਵੀ ਸਿੱਧ ਕੀਤਾ ਕਿ ਕੇਵਲ ਨਸ਼ਿਆਂ ਦੇ ਮਾੜੇ ਅਸਰ ਹੀ ਨਹੀਂ ਸਗੋਂ ਕਈ ਵਾਰ ਵਧੇਰੇ ਵਰਤੋਂ ਮੌਤ ਦਾ ਰਸਤਾ ਵੀ ਵਿਖਾਉਂਦੀ ਹੈ।

ਜਿਹੜੇ ਨਸ਼ੇ ਸਰੀਰਕ ਲੱਛਣ ਪੈਦਾ ਨਹੀਂ ਕਰਦੇ ਪਰੰਤੂ ਮਾਨਸਿਕ ਲੱਛਣ ਹੀ ਪੈਦਾ ਕਰਦੇ ਹਨ ਉਹਨਾਂ ਦੇ ਇਕੋ ਦਮ ਛੱਡਣ ਤੇ ਸਰੀਰ ਉਪਰ ਕੋਈ ਮਾੜਾ ਅਸਰ ਨਹੀਂ ਪੈਂਦੇ। ਪਰੰਤੂ ਡਰੱਗਜ਼ ਉਪਰ ਨਿਰਭਰਤਾ ਵਾਲੇ ਨਸ਼ੇ ਜਦ ਇਕ ਦਮ ਛੱਡੇ ਜਾਂਦੇ ਹਨ ਤਾਂ ਇਹਨਾਂ ਦਾ ਸਰੀਰ ਦੇ ਪ੍ਰਬੰਧਾਂ ਨੂੰ ਕਾਫੀ ਨੁਕਸਾਨ ਪੁਜਦਾ ਹੈ। ਕਈ ਵਾਰ ਅਧਰੰਗ ਵੀ ਹੋ ਸਕਦਾ ਹੈ। ਸੋ ਅਜਿਹੇ ਨਸ਼ੇ ਕਿਸੇ ਮਾਹਰ ਡਾਕਟਰ ਦੀ ਦੇਖ ਰੇਖ ਹੀ ਛੱਡੇ ਜਾਣੇ ਚਾਹੀਦੇ ਹਨ। ਜਾਂ ਫਿਰ ਇਸਦੀ ਵਰਤੋਂ ਨੂੰ ਸਮੇਂ ਸਮੇਂ ਤੇ ਤਰਤੀਬੱਧਤਾ ਨਾਲ ਘੱਟ ਕਰਕੇ ਤਿਆਗਿਆ ਜਾ ਸਕਦਾ ਹੈ।

ਕੁਝ ਡਰੱਗਜ਼ ਜਿਵੇਂ ਕੈਫੀਨ, ਕੋਕੀਨ, ਗਲੂਸ਼ੀਜਨਜ਼ ਜਿੰਨ੍ਹਾਂ ਵਿਚ ਐਲ. ਐਸ. ਡੀ, ਕੈਨਾਬਿਸ ਆਦਿ ਨਸ਼ੇ ਹਨ, ਇਨ੍ਹਾਂ ਦੀ ਵਰਤੋਂ ਕੇਵਲ ਉਕਸ਼ਾਹਟ ਲਈ ਹੀ ਲਈ ਜਾਂਦੀ ਹੈ। ਜਿਵੇਂ ਚਾਹ ਅਤੇ ਕਾਫੀ ਕੇਵਲ ਇਸੇ ਉਦੇਸ਼ ਲਈ ਵਰਤੀਆਂ ਜਾਂਦੀਆਂ ਹਨ। ਇਹ ਸਰੀਰਕ ਨਿਰਭਰਤਾ ਦੇ ਲੱਛਣ ਪੈਦਾ ਨਹੀਂ ਕਰਦੇ ਅਤੇ ਕੇਵਲ ਮਾਨਸਿਕ ਲੱਛਣ ਹੀ ਪੈਦਾ ਕਰਦੇ ਹਨ। ਇਸ ਤਰਾਂ ਨਸਵਾਰ ਦੀ ਵਰਤੋਂ ਨੂੰ ਅਡਿਕਟਿਵ ਨਹੀਂ ਕਹਿਆ ਜਾ ਸਕਦਾ। ਇਹਨਾਂ ਨੂੰ ਮਨੁੱਖ ਹਲਕੀ ਜਿਹੀ ਮਾਨਸਿਕ ਦ੍ਰਿੜਤਾ ਨਾਲ ਛੱਡ ਸਕਦਾ ਹੈ ਅਤੇ ਛੱਡਣ ਤੋਂ ਬਾਅਦ ਕੋਈ ਵੀ ਸਰੀਰਕ ਅਲਾਮਤ ਮਹਿਸੂਸ ਨਹੀਂ ਹੁੰਦੀ। ਭਾਵ ਸਰੀਰ ਇਸਦੀ ਮਜਬੂਰੀ ਹਿਤ ਮੰਗ ਨਹੀਂ ਕਰਦਾ।

ਪਰ ਇਹ ਗੱਲ ਸਪਸ਼ਟ ਕਰਨੀ ਬਣਦੀ ਹੈ ਕਿ ਇਥੇ ਇਸਦਾ ਇਹ ਪ੍ਰਭਾਵ ਨਹੀਂ ਲੈਣਾ ਚਾਹੀਦਾ ਕਿ ਇਸਦੀ ਵਰਤੋਂ ਸਰੀਰ ਉਪਰ ਕੋਈ ਮਾੜਾ ਅਸਰ ਨਹੀਂ ਛੱਡਦੀ। ਚਾਹ ਅਤੇ ਕਾਫੀ ਦੀ ਹੀ ਉਦਾਹਰਣ ਲਈ ਜਾ ਸਕਦੀ ਹੈ ਜਿਹੜੀ ਸਮੁਚੇ ਸੰਸਾਰ ਵਿਚ ਘਰਾਂ ਅੰਦਰ ਸਰਵਪ੍ਰਵਾਨਤ ਹੈ। ਇਸਦੀ ਬੇਲੋੜੀ ਵਰਤੋਂ ਪੇਟ ਵਿਚਲੇ ਇਨਜ਼ਾਈਮਾਂ ਤੇ ਮਾੜਾ ਅਸਰ ਕਰਦੀ ਹੈ ਭਾਵ ਪੇਟ ਵਿਚ ਐਸਿਡਜ਼ ਦੀ ਮਾਤਰਾ ਵਧਾਕੇ ਹਾਜਮੇ ਉਪਰ ਮਾੜਾ ਪ੍ਰਭਾਵ ਪਾਉਂਦੀ ਹੈ। ਇਥੋਂ ਤੱਕ ਦਿਲ ਦੀ ਕਾਰਜਸ਼ੀਲਤਾ ਨੂੰ ਲਗਾਤਾਰ ਪ੍ਰਭਾਵਤ ਕਰਦੀ ਹੈ।

ਸ਼ਰਾਬ ਦਾ ਨਸ਼ਾ ਵੀ ਅੱਜ ਲਗਭਗ ਸਰਵਪ੍ਰਵਾਨਤ ਹੋ ਚੁੱਕਿਆ ਹੈ। ਇਸਨੂੰ ਜਿਥੇ ਕਾਨੂੰਨੀ ਮਾਨਤਾ ਮਿਲ ਗਈ ਹੈ ਉਥੇ ਸਮਾਜਿਕ ਮਾਨਤਾ ਵੀ ਮਿਲੀ ਹੈ। ਬਰਤਾਨੀਆਂ ਵਿਚ 1950 ਤੋਂ ਲੈ ਕੇ 1976 ਤੱਕ 87 ਫੀਸਦੀ ਇਸਦੇ ਸੇਵਨ ਵਿਚ ਵਾਧਾ ਹੋਇਆ। 1979 ਵਿਚ ਉਥੇ ਇਸ ਉਪਰ ਸਰੀਰਕ ਅਤੇ ਮਾਨਸਿਕ ਨਿਰਭਰਤਾ ਬਣਾ ਚੁੱਕੇ ਲੋਕਾਂ ਦੀ ਗਿਣਤੀ ਤਿੰਨ ਲੱਖ ਤੋਂ ਉਪਰ ਸੀ। ਸ਼ਰਾਬ ਬਰਤਾਨੀਆਂ ਸਰਕਾਰ ਦੀ ਆਮਦਨ ਦਾ ਸਭ ਤੋਂ ਵੱਡਾ ਸਰੋਤ ਹੈ। ਭਾਰਤ ਦੀਆਂ ਸੂਬਿਆਂ ਦੀਆਂ ਸਰਕਾਰਾਂ ਦੀ ਆਮਦਨ ਦੇ ਵੱਡੇ ਸਰੋਤ ਦਾ ਵਸੀਲਾ ਵੀ ਅੱਜ ਕੱਲ ਸ਼ਰਾਬ ਬਣੀ ਹੋਈ ਹੈ।

ਪਹਿਲਾਂ ਤਾਂ ਇਸਦਾ ਸੇਵਨ ਮਰਦਾਂ ਤੱਕ ਹੀ ਸੀਮਤ ਸੀ ਪਰੰਤੂ ਸਮੁੱਚੇ ਸੰਸਾਰ ਅੰਦਰ ਸੇਵਨ ਕਰਨ ਵਾਲੀਆਂ ਇਸਤਰੀਆਂ ਦੀ ਗਿਣਤੀ ਵਿਚ ਵੀ ਭਾਰੀ ਵਾਧਾ ਹੋਇਆ ਹੈ।

ਸ਼ਰਾਬੀਆਂ ਦੀ ਗਿਣਤੀ ਦੇ ਵਧਣ ਦੇ ਕਾਰਨ :-

1. ਇਸਨੂੰ ਕਾਨੂੰਨੀ ਮਾਨਤਾ ਦਾ ਮਿਲ ਜਾਣਾ।
2. ਇਸਦਾ ਦੁਕਾਨਾਂ ਉਪਰੋਂ ਸੌਖਿਆਂ ਉਪਲਬੱਧ ਹੋਣਾ।
3. ਇਸਦੀ ਤੇਜ਼ੀ ਨਾਲ ਹੋ ਰਹੀ ਸਸਤੀ ਗੁਪਤ ਵਿਕਰੀ।
4. ਸਮਿਆਂ ਸਮਿਆਂ ਤੇ ਸਮਾਜਿਕ ਹੁਲਾਰਾ ਮਿਲਣਾ।
5. ਇਸਦੀ ਵਰਤੋਂ ਲਈ ਭਾਰੀ ਪੱਧਰ ਤੇ ਹਾਤਿਆਂ ਅਤੇ ਹੋਟਲਾਂ ਨੂੰ ਮਾਨਤਾ ਮਿਲਣੀ।
6. ਭਾਰਤ ਵਰਗੇ ਦੇਸ਼ ਅੰਦਰ ਇਸ ਨੂੰ ਦੇਵਤਿਆਂ ਦਾ ਸੋਮ ਰਸ ਕਹਿਕੇ ਨਿਵਾਜ਼ਨਾ ਅਤੇ ਕਈ ਮੰਦਰਾਂ ਵਿਚ ਇਸਦਾ ਚੜ੍ਹਾਵੇ ਦੇ ਰੂਪ ਵਿਚ ਚੜ੍ਹਨਾ।
7. ਪੰਜਾਬੀ ਸਭਿਆਚਾਰ ਅੰਦਰ 'ਪੈਲੇਸ ਕਲਚਰ' ਦਾ ਪੈਦਾ ਹੋਣਾ ਅਤੇ ਪੈਲੇਸਾਂ ਅੰਦਰ ਇਸਦੀ, ਮੁੰਡੇ ਅਤੇ ਕੁੜੀ, ਦੋਵਾਂ ਪਾਸਿਆਂ ਤੋਂ ਆਏ ਮਹਿਮਾਨਾਂ ਲਈ ਮਹਿਮਾਨਨਿਵਾਜ਼ੀ ਵਜੋਂ ਵਰਤੋਂ।

**ਸਮੁਚੇ ਸੰਸਾਰ ਅੰਦਰ ਸ਼ਰਾਬ ਦੇ ਸੇਵਨ ਕਾਰਨ ਮੌਤਾਂ ਦੀ ਗਿਣਤੀ ਵਧਣੀ :**

ਬਰਤਾਨੀਆ, ਆਸਟਰੇਲੀਆ, ਅਮਰੀਕਾ ਜਿਥੇ ਡਰਾਈਵਿੰਗ ਸਮੇਂ ਸ਼ਰਾਬ ਤੇ ਸਖਤ ਪਾਬੰਦੀ ਹੈ, ਉਥੇ ਵਾਪਰਨ ਵਾਲੇ ਸੜਕ ਹਾਦਸਿਆਂ ਵਿੱਚ ਵੀ 50 ਫੀਸਦੀ ਦਾ ਕਾਰਨ ਸ਼ਰਾਬ ਹੈ। ਭਾਰਤ ਵਰਗੇ ਮੁਲਖ ਅੰਦਰ ਜਿਥੇ ਸੜਕਾਂ ਦੀ ਹਾਲਤ ਪਤਲੀ ਹੈ ਅਤੇ ਵਾਹਨਾਂ ਦੀ ਗਿਣਤੀ ਵਿਚ ਪਿਛਲੇ 20 ਸਾਲਾਂ ਅੰਦਰ 30 ਤੋਂ 40 ਫੀਸਦੀ ਵਾਧਾ ਹੋਇਆ, ਸੜਕੀ ਹਾਦਸਿਆਂ ਵਿਚ ਮਰਨ ਵਾਲੇ ਕਾਰਨਾਂ ਦਾ 80 ਫੀਸਦੀ ਦੇ ਕਰੀਬ ਸ਼ਰਾਬ ਦਾ ਸੇਵਨ ਕਰਕੇ ਵਾਹਨ ਚਲਾਉਣਾ ਹੈ।

ਹਰ ਦੇਸ਼ ਅੰਦਰ ਹਸਪਤਾਲਾਂ ਵਿਚ, ਸ਼ਰਾਬ ਦੇ ਬੁਰੇ ਸੇਵਨ ਕਾਰਨ, ਇਸ ਕਾਰਨ ਸਿਧੇ ਜਾਂ ਅਸਿੱਧੇ ਰੂਪ ਵਿਚ ਪੈਦਾ ਹੋਈਆਂ ਬੀਮਾਰੀਆਂ ਕਾਰਨ, ਬਿਸਤਰੇ ਮੱਲਣ ਵਾਲਿਆਂ ਦੀ ਭਰਮਾਰ ਹੋ ਗਈ ਹੈ। ਮਨੋਰੋਗ ਕੇਂਦਰਾਂ ਵਿਚ ਇਹਨਾਂ ਦੀ ਗਿਣਤੀ ਵਿਚ ਭਾਰੀ ਵਾਧਾ ਹੋਇਆ ਹੈ। ਇਸ ਕਾਰਨ ਖੁਦਕਸ਼ੀਆਂ, ਪਾਗਲਪੁਣੇ ਦੇ ਲੱਛਣ ਵਾਲੇ ਮਰੀਜ਼ਾਂ ਦੀ ਗਿਣਤੀ ਵੀ ਵੱਡੇ ਪੱਧਰ 'ਤੇ ਵਧੀ ਹੈ। ਡੁਬਕੇ ਮਰਨ, ਡਿਗਕੇ ਮਰਨ ਆਦਿ ਕੇਸਾਂ ਦੀ ਗਿਣਤੀ ਵਿਚ ਵੀ 30 ਤੋਂ 40 ਫੀਸਦੀ ਕਾਰਨ ਸ਼ਰਾਬੀਪੁਣਾ ਹੀ ਜ਼ੁੰਮੇਵਾਰ ਹੈ।

ਇਸਦੇ ਅਣਕਿਆਸੇ ਸਮਾਜਿਕ ਨੁਕਸਾਨਾਂ ਦਾ ਅੰਦਾਜ਼ਾ ਭਾਵੇਂ ਲਾਉਣਾ ਬਹੁਤ ਕਠਿਨ ਹੈ। ਪਰੰਤੂ ਇਹਨਾਂ ਦਾ ਪਰਿਵਾਰਕ ਜੀਵਨ ਅਤੇ ਸਮੁੱਚੇ ਸਮਾਜਿਕ ਮਾਹੌਲ ਉਪਰ ਜੋ ਮਾੜਾ ਅਸਰ ਪੈਦਾ ਹੈ ਉਹ ਸ਼ਰਾਬੀਆਂ ਦੇ ਪ੍ਰੀਵਾਰਾਂ ਨਾਲ ਗੱਲਬਾਤ ਕਰਕੇ ਵੇਖਿਆ ਜਾ ਸਕਦਾ ਹੈ। ਮੌਤ ਸਮੇਂ ਪ੍ਰੀਵਾਰ ਨੂੰ ਆਰਥਿਕ ਅਤੇ ਸਮਾਜਿਕ ਨੁਕਸਾਨ ਹੁੰਦਾ ਹੈ। ਮੌਤ ਤੋਂ ਪਹਿਲਾਂ ਸ਼ਰਾਬੀ ਵਲੋਂ ਪ੍ਰੀਵਾਰਕ ਮੈਂਬਰਾਂ ਨਾਲ ਦੁਰਵਿਵਹਾਰ, ਬੱਚਿਆਂ ਅਤੇ ਪਤਨੀਆਂ ਜਾਂ ਹੋਰ ਪ੍ਰੀਵਾਰਕ ਮੈਂਬਰਾਂ ਅੰਦਰ ਅਪਰਾਧੀ ਰੁਚੀਆਂ ਦਾ ਪਨਪਨਾ ਆਦਿ ਸਮੁਚੇ ਸਮਾਜ ਲਈ ਵੀ ਖਤਰਾ ਬਣ ਜਾਂਦਾ ਹੈ। ਸ਼ਰਾਬੀ ਆਪਣੇ ਪ੍ਰੀਵਾਰ ਦਾ ਆਰਥਿਕ ਅਤੇ ਸਮਾਜਿਕ ਪੱਖੋ ਭਾਰੀ ਨੁਕਸਾਨ ਕਰਦਾ ਹੈ ਜਿਸ ਕਾਰਨ ਪ੍ਰੀਵਾਰ ਦਾ ਵਿਕਾਸ ਰੁਕ ਜਾਂਦਾ ਹੈ।

ਅੱਜ ਦੇ ਮਹਿੰਗਾਈ ਦੇ ਯੁੱਗ ਅੰਦਰ ਜੇ ਸ਼ਰਾਬੀ ਅਧੀਆ ਸ਼ਰਾਬ ਦਾ ਵੀ ਸੇਵਨ ਕਰਦਾ ਹੈ ਤਾਂ ਉਸਦੀ ਸ਼ਰਾਬ ਅਤੇ ਇਸ ਨਾਲ ਸਬੰਧਤ ਖਰਚਾ ਰੋਜਾਨਾ 80 ਰੁਪਏ ਤੋਂ ਉਪਰ ਬਣਦਾ ਹੈ ਜਿਹੜਾ ਮਹੀਨੇ ਦਾ 2400 ਰੁਪਇਆ ਬਣਦਾ ਹੈ। ਹਾਲਾਤ ਤਾਂ ਇਥੋਂ ਤੱਕ ਬਦਤਰ ਹਨ ਕਿ ਪੜ੍ਹੇ ਲਿਖੇ ਨੌਜਵਾਨ ਗਰੈਜੂਏਟ ਅਤੇ ਪੋਸਟ ਗਰੈਜੂਏਟ ਹੁੰਦਿਆਂ ਹੋਇਆਂ ਵੀ ਅੱਜ 1500 ਰੁਪਏ ਮਹੀਨਾਵਾਰ ਤੇ ਡੰਗ ਸਾਰ ਰਹੇ ਹਨ। ਸ਼ਰਾਬੀ ਕੇਵਲ ਖਰਚਾ ਹੀ ਨਹੀਂ ਕਰਦਾ ਸਗੋਂ ਸ਼ਰਾਬ ਦਾ ਸੇਵਨ ਉਸਦੀ ਦਿਮਾਗੀ ਅਤੇ ਸਰੀਰਕ ਸ਼ਕਤੀ ਨੂੰ ਵੀ ਵੱਟਾ ਲਾਉਂਦਾ ਹੈ ਅਤੇ ਉਸਦੀ ਸਰੀਰਕ ਅਤੇ ਮਾਨਸਿਕ ਘਟਣ ਕਾਰਨ ਉਸਦੀ ਕਮਾਊ ਸ਼ਕਤੀ ਵੀ ਘਟ ਜਾਂਦੀ ਹੈ। ਸ਼ਰਾਬ ਨਿਪੁੰਸਕਤਾ ਦਾ ਕਾਰਨ ਵੀ ਬਣਦੀ ਹੈ।

ਇਥੇ ਹੀ ਬੱਸ ਨਹੀਂ ਹਰ ਤਰ੍ਹਾਂ ਦੇ ਨਸ਼ਈ ਉਪਰ ਲੋਕ ਵਿਸ਼ਵਾਸ ਕਰਨਾ ਛੱਡ ਦਿੰਦੇ ਹਨ ਕਿਉਂਕਿ ਲੋਕਾਂ ਅੰਦਰ ਇਹ ਆਮ ਧਾਰਨਾ ਹੈ ਕਿ ਨਸ਼ੇ ਕਰਨ ਵਾਲਾ ਮੰਗੇ ਉਧਾਰੇ ਰੁਪਏ ਕਦੇ ਵੀ ਵਾਪਸ ਨਹੀਂ ਕਰਦਾ ਹੈ ਅਤੇ ਇਸ ਕਾਰਨ ਕਈ ਔਖੀਆਂ ਹਾਲਤਾਂ ਸਮੇਂ ਮਿਤਰ ਪਿਆਰੇ ਵੀ ਮਦਦ ਕਰਨ ਤੋਂ ਜੁਆਬ ਦੇ ਜਾਂਦੇ ਹਨ।

ਇਸਦੇ ਸਰੀਰ ਅੰਦਰ ਪਏ ਮਾਰੂ ਪ੍ਰਭਾਵਾਂ ਨੂੰ ਜਾਣਕੇ ਲੂੰ ਕੰਡੇ ਖੜੇ ਹੋ ਜਾਂਦੇ ਹਨ। ਸ਼ਰਾਬ ਦੇ ਲਗਾਤਾਰ ਸੇਵਨ ਅਤੇ ਆਦੀਪੁਣੇ

ਕਾਰਨ ਇਸਦਾ ਜਿਗਰ ਉਤੇ ਮਾਰੂ ਅਸਰ ਵੇਖਿਆ ਜਾ ਸਕਦਾ ਹੈ। ਜਿਗਰ ਅੰਦਰ ਲਗਾਤਾਰ ਵਧਦੀ ਈਥਾਨੋਲ ਦੀ ਮਾਤਰਾ ਉਸਦੇ ਟਿਸ਼ੂਆਂ ਉਪਰ ਬੁਰਾ ਅਸਰ ਪਾਉਂਦੀ ਹੈ। ਸੈਲਾਂ ਦੀਆਂ ਅੰਦਰੂਨੀ ਗਤੀਵਿਧੀਆਂ ਨੂੰ ਕੰਟਰੋਲ ਕਰਨ ਵਾਲਾ ਸੈਲਾਂ ਦਾ ਭਾਗ ਮਾਈਟੋਕੌਂਡਰੀਆ ਈਥਾਨੋਲ ਤੋਂ ਪ੍ਰਭਾਵਤ ਹੋ ਕੇ ਸੈਲ ਗਤੀਵਿਧੀਆਂ ਵਿਚ ਅਸੰਤੁਲਨ ਪੈਦਾ ਕਰਦਾ ਹੈ। ਸੈਲਾਂ ਨੂੰ ਕਵਰ ਕਰਨ ਵਾਲੀ ਸਤਹ ਵਿਚੋਂ ਲਚਕੀਲਾਪਣ ਘਟ ਜਾਂਦਾ ਹੈ ਅਤੇ ਇਸ ਵਿਚਲੀ ਘੁਲਣਸ਼ੀਲ ਚਰਬੀ ਠੋਸ ਬਲਾਕਾਂ ਦਾ ਰੂਪ ਧਾਰਨ ਕਰਨ ਲੱਗ ਜਾਂਦੀ ਹੈ ਅਤੇ ਸੈਲਾਂ ਦੀ ਸੂਹ ਲੈਣ ਦੀ ਪ੍ਰਕਿਰਿਆ ਵਿਚ ਰੁਕਾਵਟ ਪੈਦਾ ਹੋ ਜਾਂਦੀ ਹੈ ਜਿਸ ਕਾਰਨ ਆਕਸੀਜਨ ਨੂੰ ਜ਼ਜ਼ਬ ਕਰਨ ਦੀ ਸਮਰੱਥਾ ਘਟ ਜਾਂਦੀ ਹੈ ਜਿਹੜੀ ਸੈਲਾਂ ਦੀ ਤੇਜ਼ੀ ਨਾਲ ਟੁੱਟਣ ਅਤੇ ਨੁਕਸਾਨੇ ਜਾਣ ਦਾ ਕਾਰਨ ਬਣਦੀ ਹੈ। ਸੈਲਾਂ ਦੀ ਇਸ ਟੁੱਟਣ ਪ੍ਰਕਿਰਿਆ ਕਾਰਨ ਸੈਲਾਂ ਦੀ ਇਸ ਮੌਤ ਦਾ ਵਰਤਾਰਾ ਜਿਗਰ ਨੂੰ ਨੁਕਸਾਨ ਪਹੁੰਚਾਉਣ ਦਾ ਮੁਖ ਕਾਰਨ ਬਣਦਾ ਹੈ ਅਤੇ ਇਸ ਅਲਕੋਹਲਿਕ ਲਿਵਰ ਡਿਸੀਜ਼ ਕਾਰਨ ਜਿਗਰ ਦਾ ਸੁੱਜ ਜਾਣਾ, ਉਸ ਅੰਦਰ ਗਲ ਜਾਣ ਦੀ ਪ੍ਰਕਿਰਿਆ ਦਾ ਪੈਦਾ ਹੋਣਾ, ਜਿਗਰ ਦੀ ਸਿਰੋਸਿਸ ਬੀਮਾਰੀ ਨੂੰ ਹੁਲਾਰਾ ਮਿਲਣਾ, ਪੀਲੀਏ ਦੇ ਜੀਵਾਣੂਆਂ ਨੂੰ ਵਿਕਸਤ ਹੋਣ ਲਈ ਵਾਤਾਵਰਣ ਤਿਆਰ ਕਰਕੇ ਦੇਣ ਕਾਰਨ ਹੈਪਾਟਾਈਟਸ ਦੀ ਗੰਭੀਰ ਬੀਮਾਰੀ ਦਾ ਉਤਪੰਨ ਹੋਣਾ ਸੁਭਾਵਕ ਹੈ।

ਜਿਗਰ ਉਪਰ ਪੈਣ ਵਾਲੇ ਪ੍ਰਭਾਵ ਕੁਝ ਇਸਤਰਾਂ ਹਨ :

1. ਜਿਗਰ ਅੰਦਰਲੀ ਚਰਬੀ ਦੇ ਨਿਕਾਸ, ਇਸਦੀ ਵਰਤੋਂ ਅਤੇ ਇਕੱਤਰਤਾ ਦੇ ਸੰਤੁਲਨ ਵਿਚ ਵਿਗਾੜ ਪੈਦਾ ਹੋ ਜਾਂਦਾ ਹੈ।

2. ਈਥਾਨੋਲ (ਸ਼ਰਾਬ ਵਿਚਲਾ ਨਸ਼ਈ ਤੱਤ) ਦੇ ਲਗਾਤਾਰ ਵਰਤੋਂ ਜਿਗਰ ਅੰਦਰ ਫੈਟੀਏਸਿਡਜ਼ ਅਤੇ ਆਕਸੀਜਨ ਦੀ ਆਪਸੀ ਕਿਰਿਆ ਨੂੰ ਪ੍ਰਭਾਵਤ ਕਰਦੀ ਹੈ। ਜਿਸ ਕਾਰਨ ਜਿਗਰ ਅੰਦਰ ਲਿਪੋ-ਪਰੋਟੀਨ ਦੀ ਖਾਰਜ ਸਮਰੱਥਾ ਘੱਟ ਜਾਂਦੀ ਹੈ ਅਤੇ ਠੋਸ ਚਰਬੀ (cholestrol) ਦੇ ਜਮਾਵੜੇ ਦੀ ਸਥਿਤੀ ਪੈਦਾ ਹੋ ਜਾਂਦੀ ਹੈ ਜਿਸਦੇ ਸਿੱਟੇ ਵਜੋਂ ਜਿਗਰ ਵਿਚ ਅਕੜਾ ਅਤੇ ਸੋਜ਼ਸ਼ ਪੈਦਾ ਹੋ ਜਾਂਦੀ ਹੈ।

3. ਅਲਕੋਹਲਿਕ ਲਿਵਰ ਬੀਮਾਰੀ ਕਾਰਨ ਸੈਲਾਂ ਵਿਚਲੇ ਕਰੋਮੋਜੋਮਜ਼ ਦਾ ਭਾਰੀ ਨੁਕਸਾਨ ਹੁੰਦਾ ਹੈ।

4. ਸੈਲਾਂ ਉਪਰੀ ਚਮੜੀ ਸਖ਼ਤ ਹੋ ਜਾਂਦੀ ਹੈ ਜਿਸ ਕਾਰਨ ਫੈਟੀ ਐਸਿਡ ਪੈਟਰਨ ਉਪਰ ਮਾੜਾ ਪ੍ਰਭਾਵ ਪੈਦਾ ਹੈ।

5. TNF-R (Tumer Necrosis Factor-Recepter) ਭਾਵ ਸੈਲਾਂ ਦੀ ਮੌਤ ਕਾਰਨ ਪੈਦਾ ਹੋਏ ਪੀਲੇ ਦਰਵ ਕਾਰਨ ਜਿਗਰ ਸੁਜਦਾ ਹੈ ਅਤੇ ਗਲ ਜਾਂਦਾ ਹੈ।

ਸੋ ਸਪੱਸ਼ਟ ਹੈ ਕਿ ਸ਼ਰਾਬ ਦਾ ਆਦੀਪੁਣਾ ਨਾ ਕੇਵਲ ਪ੍ਰੀਵਾਰ ਅਤੇ ਸਮਾਜ ਲਈ ਸਦਮਾ ਹੈ ਸਗੋਂ ਮਨੁੱਖ ਇਸ ਲੁਭਾਊ ਜ਼ਹਿਰ ਦੇ ਅਸਰਾਂ ਤੋਂ ਅਣਭਿੱਜ ਅਜਾਈਂ ਮੌਤ ਦਾ ਸ਼ਿਕਾਰ ਬਣਦਾ ਹੈ। ਸਿਹਤਮੰਦ ਜ਼ਿੰਦਗੀ ਜਿਉਣ ਦੀ ਬਜਾਏ ਬੀਮਾਰ ਅਤੇ ਅਲਹਿਦਗੀ ਦਾ ਸ਼ਿਕਾਰ ਜ਼ਿੰਦਗੀ ਜਿਉਂਦਾ ਹੈ। ਉਪਰੋਕਤ ਵਰਨਣ ਤਾਂ ਕੇਵਲ ਜਿਗਰ ਦੇ ਪੱਖ ਤੋਂ ਹੀ ਨੁਕਸਾਨ ਨੂੰ ਪ੍ਰਗਟ ਕਰਦਾ ਹੈ। ਸ਼ਰਾਬ ਦੇ ਮਾਰੂ ਅਸਰ ਮਾਸਪੇਸ਼ੀਆਂ ਦੇ ਤਣਾਅ, ਪੇਟ ਅਤੇ ਅੰਤੜੀਆਂ ਦੀ ਬਦਇੰਤਜਾਮੀ, ਦਿਮਾਗੀ-ਨਸਾਂ ਦਾ ਨੁਕਸਾਨ ਆਦਿ ਅਲਾਮਤਾਂ ਵੀ ਸ਼ਰਾਬੀਪੁਣੇ ਚੋਂ ਨਿਕਲਦੀਆਂ ਹਨ।

ਅੱਜ ਦੀ ਰੋਜ਼ਾਨਾ ਜ਼ਿੰਦਗੀ ਆਰਥਿਕ ਅਤੇ ਸਮਾਜਿਕ ਮਜਬੂਰੀਆਂ ਕਾਰਨ ਤਣਾਵਾਂ ਭਰੀ ਹੈ। ਹਰ ਇਕ ਸ਼ਾਂਤੀ ਭਾਲਣ ਲਈ ਜਿਥੇ ਧਾਰਮਿਕ ਸਥਾਨਾਂ, ਤੀਰਥਾਂ ਦੇ ਰਾਹ ਤੁਰਿਆ ਹੋਇਆ ਹੈ ਉਥੇ ਨਸ਼ਿਆਂ ਦੇ ਸੇਵਨ ਰਾਹੀਂ ਵੀ ਉਹ ਸ਼ਾਂਤੀ ਦਾ ਰਸਤਾ ਤਲਾਸ਼ਣ ਵਿਚ ਰੁਚਿਤ ਹੈ। ਅਨੇਕਾਂ ਕਿਸਮ ਦੀਆਂ ਆਰਥਿਕ ਅਤੇ ਸਮਾਜਿਕ ਮੁਸ਼ਕਲਾਂ ਕਾਰਨ ਪੈਦਾ ਹੋਈ ਚਿੰਤਾ, ਤਣਾਉ ਅਤੇ ਉਨੀਂਦਰੇ ਦਾ ਕਾਰਨ ਬਣਦੀ ਹੈ। ਇਹਨਾਂ ਮਨੋਸਰੀਰਕ ਅਲਾਮਤਾਂ ਦੇ ਹੱਲ ਲਈ ਮਨੁੱਖ ਨਸ਼ਿਆਂ ਵੱਲ ਦੌੜਦਾ ਹੈ।

ਮੈਂ ਉਪਰ ਇਸਤਰੀਆਂ ਦੇ ਸ਼ਰਾਬ ਪੀਣ ਵੱਲ ਵਧਣ ਬਾਰੇ ਕਹਿਆ ਸੀ। ਪੰਜਾਬੀ ਸਮਾਜ ਅੰਦਰ ਅਜੇ ਵੀ ਇਹ ਆਟੇ ਵਿਚ ਲੂਣ ਬਰਾਬਰ ਹੀ ਹੈ। ਹਾਂ ਜਿਸ ਪੱਖ ਵੱਲ ਮੈਂ ਧਿਆਨ ਦਵਾਉਣਾ ਚਾਹੁੰਦਾ ਹਾਂ ਉਹ ਹੈ ਕਿ ਇਸਤਰੀਆਂ ਦੀ ਮੌਜੂਦਾ ਆਰਥਿਕ ਹਿੱਸੇਦਾਰੀ ਕਾਰਨ ਉਹਨਾਂ ਉਪਰ ਪੈ ਰਿਹਾ ਮਾਨਸਿਕ ਦਬਾਓ। ਮੱਧਵਰਗ ਅੰਦਰਲੀਆਂ ਪੜ੍ਹਾਈ ਕਰਦੀਆਂ ਕੁੜੀਆਂ ਦਾ ਮੁਕਾਬਲੇ ਦੀ ਸਖਤ ਦੌੜ ਕਾਰਨ ਉਨੀਂਦਰੇ ਅਤੇ ਸਰੀਰਕ ਦਰਦਾਂ ਦਾ ਸ਼ਿਕਾਰ ਹੋਣਾ। ਇਸਤੋਂ ਮੁਕਤ ਹੋਣ ਲਈ ਉਹ ਅਜਿਹੀਆਂ ਦਵਾਈਆਂ ਦਾ ਲਗਾਤਾਰ ਸੇਵਨ ਕਰਦੀਆਂ ਹਨ ਜਿਹੜੀਆਂ ਅਜੇ ਉਹਨਾਂ ਨੂੰ ਨਸ਼ਾ ਨਹੀਂ ਲਗਦੀਆਂ। ਉਹਨਾਂ ਦੇ ਮਨ ਅੰਦਰ ਸ਼ਰਾਬ, ਫੀਮ, ਚਰਸ, ਭੁੱਕੀ ਆਦਿ ਤਾਂ ਨਸ਼ੇ ਹਨ ਅਤੇ ਬਾਕੀ ਦਵਾਈਆਂ। ਪਰ ਅਜਿਹਾ ਨਹੀਂ ਹੈ, ਮਾਨਸਿਕ ਸ਼ਾਂਤੀ ਲਈ, ਥਕਾਵਟ ਦੂਰ ਕਰਨ ਲਈ, ਦਰਦਾਂ ਦਾ ਨਿਵਾਰਨ ਲਈ ਬਣੀਆਂ ਜਾਂਦੀਆਂ ਦਵਾਈਆਂ ਵੀ ਅਸਲੋਂ ਕਾਨੂੰਨੀ ਨਸ਼ੇ ਹਨ। ਜੋ ਵਕਤੀ ਤੌਰ ਤੇ ਲੈਣ ਵਾਲੇ ਨੂੰ ਤਾਂ ਸਹਾਰਾ ਦੇ ਸਕਦੀਆਂ ਹਨ। ਪਰੰਤੂ ਇਹਨਾਂ ਦੀ ਆਦਤ ਪਾ ਬੈਠਣੀ ਅਤੇ ਹਰ ਨਿੱਕੇ ਮੋਟੇ ਦਰਦ ਲਈ ਜਾਂ ਇਕ ਅੱਧੀ ਰਾਤ ਦੇ ਉਨੀਂਦਰੇ ਦੀ ਚਿੰਤਾ ਕਾਰਨ ਇਹਨਾਂ ਦਾ ਸੇਵਨ ਜੇ ਨਿਰੰਤਰਤਾ ਹਾਸਲ ਕਰ ਗਿਆ ਤਾਂ ਇਹ ਬਹੁਤ ਹੀ ਨੁਕਸਾਨਦੇਹ ਹੈ। ਸਧਾਰਨ ਰੂਪ ਵਿਚ ਦਰਦ ਨਿਵਾਰਕ ਗੋਲੀਆਂ ਦਾ ਸੇਵਨ ਜਿਆਦਾ ਬੀਮਾਰੀਆਂ ਦਾ ਕਾਰਨ ਬਣਦਾ ਹੈ ਅਤੇ ਪੈਦਾ ਹੋਣ ਵਾਲੇ ਬੱਚਿਆਂ ਦੀ ਸਰੀਰਕ ਬਣਤਰ ਨੂੰ ਪ੍ਰਭਾਵਤ ਕਰਦਾ ਹੈ। ਇਕ ਅੰਦਾਜ਼ੇ ਮੁਤਾਬਿਕ ਇਸਤਰੀਆਂ ਵਿਚ ਇਹਨਾਂ ਦਾ ਇਸ ਕਦਰ ਵਾਧਾ ਹੋਇਆ ਕਿ ਦੁਨੀਆਂ ਵਿਚ ਹਰ ਰੋਜ਼ 50 ਅਰਬ ਤੋਂ ਉਪਰ ਇਹਨਾਂ ਦੀਆਂ ਖੁਰਾਕਾਂ ਦਾ ਸੇਵਨ ਹੁੰਦਾ ਹੈ। ਹੈ ਨਾ ਡਰਾਉਣੀ ਸਥਿਤੀ! ਡਾਇਜਾਪਾਈਨ ਦੀ ਵਰਤੋਂ ਦੇ ਵਧਣ ਨਾਲ ਇਸਦੀ ਸਰੀਰ ਹੋਰ ਵਧੇਰੇ ਮੰਗ ਕਰਦਾ ਹੈ। ਸਧਾਰਨ ਰੂਪ ਵਿਚ ਕੰਪੋਜ਼ ਦੀ ਗੋਲੀ ਨੀਂਦ ਲਈ ਸਹਾਇਕ ਹੈ। ਇਕ ਅੱਧੀ ਵਾਰ, ਹਫਤੇ ਦੋ ਹਫਤਿਆਂ ਵਿਚ ਲੈਣ ਨਾਲ ਸਰੀਰ ਤੇ ਇਸਦਾ ਕੋਈ ਮਾੜਾ ਪ੍ਰਭਾਵ ਨਹੀਂ ਮਿਲਦਾ, ਪਰੰਤੂ ਜੇ ਇਸਦੇ ਸੁਸਤਾਉਣ ਦੇ ਗੁਣ ਕਾਰਨ ਜੇ ਅਸੀਂ ਰੋਜ਼ ਹੀ ਇਸਦੀ ਵਰਤੋਂ ਸ਼ੁਰੁ ਕਰ ਲਈ ਤਾਂ ਇਕ ਗੋਲੀ ਤੋਂ ਵਧਕੇ ਇਸਦੀ ਹੱਦ ਪੱਤਿਆਂ ਤੱਕ ਜਾ ਸਕਦੀ ਹੈ। 25-30 ਤੱਕ ਗੋਲੀਆਂ ਦਾ ਸੇਵਨ ਕਰਨ ਵਾਲੇ ਵੀ ਵੇਖੇ ਜਾ ਸਕਦੇ ਹਨ ਜੋ ਇਕੋ ਖੁਰਾਕ ਇਤਨੀ ਮਾਤਰਾ ਲੈਣ ਦੇ ਆਦੀ ਹੋ ਜਾਂਦੇ ਹਨ। ਇਸ ਤਰਾਂ ਦੀ ਨਿਰਭਰਤਾ ਸਰੀਰ ਦੀ ਸਿਰੇ ਦੀ ਬਰਬਾਦੀ ਨਹੀਂ ਕਰੇਗੀ ਤੇ ਹੋਰ ਕੀ ਕਰੇਗੀ।



ਕੀ ਨਸ਼ਿਆਂ ਉਪਰ ਸਖਤ ਪਾਬੰਦੀਆਂ ਲਾ ਕੇ ਇਹਨਾਂ ਦੀ ਰੋਕਥਾਮ ਕੀਤੀ ਜਾ ਸਕਦੀ ਹੈ ?

ਇਸ ਸੰਬੰਧੀ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ। ਅਮਰੀਕਾ ਵਿਚ ਨਸ਼ਿਆਂ ਦੇ ਸੇਵਨ 'ਤੇ 1919 ਤੋਂ 14 ਸਾਲਾਂ ਵਾਸਤੇ ਪਾਬੰਦੀ ਲੱਗੀ ਰਹੀ, ਤੰਬਾਕੂ ਉਪਰ ਵੀ ਪਾਬੰਦੀਆਂ ਲਾਈਆਂ ਗਈਆਂ, ਇੰਗਲੈਂਡ ਵਰਗੇ ਮੁਲਕ ਅੰਦਰ ਡਰਾਈਵਿੰਗ ਸਮੇਂ ਸ਼ਰਾਬ ਦੇ ਸੇਵਨ ਤੇ ਪਾਬੰਦੀ ਹੈ। ਚੀਨ ਵਿਚ ਤੰਬਾਕੂ ਨੋਸ਼ੀ ਕਰਨ ਵਾਲਿਆਂ ਨੂੰ ਦੇਸ਼ ਨਿਕਾਲਾ ਅਤੇ ਹੋਰ ਸਖਤ ਸਜਾਵਾਂ ਦਿੱਤੀਆਂ ਜਾਂਦੀਆਂ ਰਹੀਆਂ। ਪੰਜਾਬ ਅੰਦਰ ਭੁੱਕੀ ਅਤੇ ਫੀਮ ਦੀ ਵਿਕਰੀ ਉਪਰ ਪਾਬੰਦੀ ਹੈ। ਬੰਸੀ ਲਾਲ ਸਰਕਾਰ ਨੇ ਹਰਿਆਣੇ ਅੰਦਰ ਸ਼ਰਾਬ ਤੇ ਪਾਬੰਦੀ ਲਾਈ ਰੱਖੀ। ਪਰ ਕੀ ਇਸਦੇ ਹਾਂ ਪੱਖੀ ਸਿੱਟੇ ਨਿਕਲੇ? ਇਹਨਾਂ ਦੇ ਹਾਂ ਪੱਖੀ ਸਿੱਟਿਆਂ ਦੇ ਨਾ ਨਿਕਲਣ ਦੇ ਭਾਵੇਂ ਅਨੇਕਾਂ ਕਾਰਨ ਹੋ ਸਕਦੇ ਹਨ ਪਰੰਤੂ ਇਸ ਗੱਲ ਤੇ ਸਰਬਸੰਮਤੀ ਹੋ ਸਕਦੀ ਹੈ ਕਿ ਜਦ ਤੱਕ ਸਮਾਜ ਅੰਦਰ ਜਨਤਕ ਲਾਮਬੰਦੀ ਕਰਕੇ ਨਸ਼ਿਆਂ ਦੇ ਮਾੜੇ ਪ੍ਰਭਾਵਾਂ ਬਾਰੇ ਸੱਚੇ ਮਨੋ ਨਹੀਂ ਪ੍ਰਚਾਰਿਆ ਜਾਂਦਾ ਤਦ ਤੱਕ ਇਸ ਮਹਾਂਮਾਰੀ ਨੂੰ ਠੱਲ੍ਹ ਨਹੀਂ ਪੈ ਸਕਦੀ। ਇਸ ਵਿਚ ਪਹਿਲਾਂ ਮਾਪੇ, ਫਿਰ ਅਧਿਆਪਕ, ਫਿਰ ਸਮਾਜ ਆਪਣਾ ਬਣਦਾ ਰੋਲ ਨਿਭਾਉਣ। ਇਹਨਾਂ ਰਾਹੀਂ ਪੈਦਾ ਕੀਤਾ ਦਬਾ ਸਰਕਾਰਾਂ ਦੇ ਮਾੜੇ ਮਨਸੂਬਿਆਂ ਨੂੰ ਵੀ ਪ੍ਰਭਾਵਤ ਕਰੇਗਾ।

ਗੈਰ ਸਰਕਾਰੀ ਸੰਸਥਾਵਾਂ ਆਪਣਾ ਬਣਦਾ ਰੋਲ ਨਿਭਾਉਣ। ਸਮਾਜ ਵਿਚ ਨਰੋਈਆਂ ਕਦਰਾਂ ਕੀਮਤਾਂ ਨੂੰ ਬਲ ਦਿੱਤਾ ਜਾਵੇ। ਕਿਹਾ ਜਾਂਦਾ ਹੈ 'ਨਸ਼ਈ ਨੂੰ ਨਫਰਤ ਨਾ ਕਰੋ, ਨਸ਼ਿਆਂ ਦੀ ਮਾਂ ਦਾ ਇਲਾਜ ਕਰੋ।' ਲੋੜ ਕਲਿਆਣਕਾਰੀ ਸਰਕਾਰਾਂ ਦੀ ਹੈ ਜੋ ਦੇਸ਼ ਵਿਆਪੀ ਇਕ ਸਾਰ ਕਾਨੂੰਨ ਬਣਾਉਣ। ਹਰਿਆਣਾ ਵਿਚ ਸ਼ਰਾਬ ਤੇ ਪਾਬੰਦੀ ਰਹੀ, ਪੰਜਾਬ ਖੁੱਲ੍ਹੀ ਮੰਡੀ ਬਣਿਆ ਰਿਹਾ। ਫੀਮ ਰਾਜਸਥਾਨ ਵਿਚ ਫਸਲ ਦੇ ਰੂਪ ਵਿਚ ਪੈਦਾ ਕੀਤੀ ਜਾ ਰਹੀ ਹੈ। ਪੰਜਾਬ ਵਿਚ ਇਸਦੇ ਵੇਚਣ ਵਾਲੇ ਨੂੰ 10 ਸਾਲ ਦੀ ਸਖਤ ਸਜ਼ਾ ਹੈ। ਗੁਜਰਾਤ ਸ਼ਰਾਬ ਦਾ ਡਰਾਈ ਏਰੀਆ ਹੈ ਬੰਬਈ-ਮਹਾਰਾਸ਼ਟਰ ਸ਼ਰਾਬ ਵਿਚ ਡੁੱਬ ਰਿਹਾ ਹੈ। ਕੀ ਇਹ ਸਰਕਾਰਾਂ ਦਾ ਰੋਲ ਵਾਕਈ ਲੋਕਾਂ ਨੂੰ ਨਸ਼ਾਮੁਕਤ ਕਰਦਾ ਹੈ ? ਦੇਸ਼ ਵਿਆਪੀ ਇਕਸਾਰ ਕਾਨੂੰਨ ਬਣਨੇ ਚਾਹੀਦੇ ਹਨ ਅਤੇ ਇਹਨਾਂ ਲਈ ਭਰਵੀਂ ਸਮਾਜਿਕ ਲਾਮਬੰਦੀ ਕਰਵਾਈ ਜਾਵੇ ਫਿਰ ਇਸ ਮਹਾਂਮਾਰੀ ਉਪਰ ਕਾਬੂ ਪਾਇਆ ਜਾ ਸਕਦਾ ਹੈ।

## ਸ਼ੋਕ ਤੋਂ ਸੱਖਣੇ ਹੁੰਦੇ ਜਾ ਰਹੇ ਸਾਡੇ ਸ਼ੋਕ ਸਮਾਗਮ

*ਸੱਤਪਾਲ ਡਾਂਗ*

*ਸਾਡੇ ਸਮਾਜ ਦੇ ਗਰੀਬ ਜਾਂ ਤਾਂ ਹੋਰ ਗਰੀਬ ਹੋ ਗਏ ਹਨ ਜਾਂ ਗਰੀਬ ਹੀ ਰਹੇ, ਮੱਧ-ਵਰਗ ਦੇ ਕੁਝ ਹਿੱਸੇ ਚੰਗੇ ਧਨਵਾਨ ਬਣ ਗਏ ਹਨ। ਅਤੇ ਉਨ੍ਹਾਂ ਵਿਚੋਂ ਬਹੁਤ ਸਾਰੇ ਤੱਤਪਰ ਰਹਿੰਦੇ ਹਨ ਆਪਣੀ ਦੌਲਤ ਦਾ ਹਰ ਪ੍ਰਕਾਰ ਦੇ ਅਵਸਰਾਂ ਉੱਪਰ ਵਿਖਾਲਾ ਕਰਨ ਲਈ। ਸਦਮੇ ਵਾਲੀ ਗੱਲ ਤਾਂ ਇਹ ਹੈ ਕਿ ਉਹ ਇਹ ਵਿਖਾਲਾ ਅਜਿਹੇ ਅਵਸਰਾਂ ਉਪਰ ਵੀ ਕਰਦੇ ਹਨ, ਜਿਹੜੇ ਗ਼ਮਗੀਨ ਹੋਣੇ ਚਾਹੀਦੇ ਹਨ। ਨਿਕਟ ਬੀਤੇ ਵਿਚ ਮੈਂ ਅਜਿਹੇ ਵਿਅਕਤੀਆਂ ਦੇ ਅੰਤਮ-ਕਿਰਿਆ ਸਮਾਗਮਾਂ ਵਿਚ ਗਿਆ ਹਾਂ, ਜਿਹੜੇ ਆਪਣੀ ਮੌਤ ਵੇਲੇ ਜਿਆਦਾ ਬੁੱਢੇ ਨਹੀਂ ਸਨ। ਜੋ ਕੁਝ ਮੈਂ ਵੇਖਿਆ, ਉਸ ਨਾਲ ਮੈਨੂੰ ਕਾਫੀ ਦੁੱਖ ਹੋਇਆ। ਉਥੇ ਵੱਡੀਆਂ ਭੀੜਾਂ ਨਜ਼ਰੀ ਪੈਂਦੀਆਂ, ਪ੍ਰੋਸਿਆ ਗਿਆ ਭੋਜਨ ਸ਼ਾਦੀਆਂ ਮੌਕੇ ਵਰਤਾਏ ਜਾਂਦੇ ਖਾਣ ਦਾ ਮੁਕਾਬਲਾ ਕਰਦਾ ਅਤੇ ਇਰਦ-ਗਿਰਦ ਦਾ ਵਾਤਾਵਰਨ ਵੀ ਕੋਈ ਵੱਖਰਾ ਨਾ ਹੁੰਦਾ। ਹੁੰਦਾ ਇਹ ਕਿ ਰਾਹ ਜਾਂਦਾ ਵਿਅਕਤੀ ਇਸ ਬਾਰੇ ਸ਼ਾਦੀ ਦਾ ਭੁਲੇਖਾ ਖਾ ਜਾਂਦਾ। ਇੱਕ ਨੀਝਵਾਨ ਵਿਅਕਤੀ ਕੁਝ ਗ਼ਮਗੀਨ ਚਿਹਰੇ ਵੀ ਵੇਖ ਸਕਦਾ ਹੈ, ਭਾਵ ਕਿਸੇ ਵਿਧਵਾ ਅਤੇ ਕੁਝ ਸਕੇ-ਸੰਬੰਧੀਆਂ ਦੇ ਚਿਹਰੇ, ਜਿਹੜੇ ਆਮ ਮਾਹੌਲ ਨਾਲੋਂ ਬਿਲਕੁਲ ਵੱਖਰੇ ਜਾਪਦੇ ਹਨ। ਕੁਝ ਆਉਣ ਵਾਲੇ ਲੋਕ ਮਾਤਮ-ਪੁਰਸ਼ੀ ਲਈ ਜਾਂਦੇ ਵੀ ਵੇਖੇ ਜਾ ਸਕਦੇ ਸਨ। ਦੂਜੇ ਅਜਿਹਾ ਕਰਨਾ ਵੀ ਜ਼ਰੂਰੀ ਨਹੀਂ ਸਮਝਦੇ। ਹੋ ਸਕਦਾ ਹੈ ਕਿ ਉਹ ਪਹਿਲਾਂ ਹੀ ਅਜਿਹਾ ਕਰ ਚੁੱਕੇ ਹੋਣ। ਕੁਝ ਤਾਂ ਕਾਫੀ ਦੇਰ ਨਾਲ ਆਉਂਦੇ ਹਨ, ਪੇਟ ਭਰ ਵਧੀਆ ਖਾਣਾ ਖਾਂਦੇ ਹਨ ਅਤੇ ਇਸ ਤੋਂ ਤੁਰੰਤ ਬਾਅਦ ਚਲੇ ਜਾਂਦੇ ਹਨ।*

*ਸਮਾਂ ਆ ਗਿਆ ਕਿ ਮੌਤਾਂ ਦੇ ਅਜਿਹੇ 'ਜਸ਼ਨਾਂ' ਵਿਰੁੱਧ ਆਵਾਜ਼ ਬੁਲੰਦ ਕੀਤੀ ਜਾਵੇ। ਸੂਝਵਾਨ ਲੋਕਾਂ ਨੂੰ ਇਸ ਗੱਲ ਵਿਚ ਅਮਲੀ ਅਗਵਾਈ ਕਰਨੀ ਚਾਹੀਦੀ ਹੈ ਅਤੇ ਭੀੜ ਵਿਚ ਨਹੀਂ ਰਲ ਜਾਣਾ ਚਾਹੀਦਾ।*

*ਮੌਤਾਂ ਦੇ ਮੌਕਿਆਂ ਉੱਪਰ ਵਾਤਾਵਰਨ ਸਾਊ ਵੀ ਹੋਣਾ ਚਾਹੀਦਾ ਹੈ ਅਤੇ ਇਸ ਵਿਚ ਮ੍ਰਿਤਕ ਪ੍ਰਤੀ ਸਤਿਕਾਰ ਵੀ ਬਣਿਆ ਰਹਿਣਾ ਚਾਹੀਦਾ ਹੈ। ਅਜਿਹਾ ਨਹੀਂ ਹੋਣਾ ਚਾਹੀਦਾ ਕਿ ਰਾਹ ਜਾਂਦਾ ਰਾਹੀ ਇਹ ਯਕੀਨ ਹੀ ਨਾ ਕਰ ਸਕੇ ਕਿ ਇਹ ਕੋਈ ਸਮਾਗਮ ਹੈ ਕਿਸੇ ਅਜਿਹੇ ਵਿਅਕਤੀ ਦੀ ਯਾਦ ਵਿਚ ਜਿਸ ਦੀ ਥੋੜ੍ਹਾ ਚਿਰ ਪਹਿਲਾਂ ਹੀ ਮੌਤ ਹੋਈ ਹੈ, ਭਾਵ ਇਹ ਕੋਈ ਖੁਸ਼ੀ ਦਾ ਅਵਸਰ ਨਾ ਜਾਪੇ। ਸੰਵੇਦਨਸ਼ੀਲ ਵਿਅਕਤੀਆਂ ਨੂੰ ਚਾਹੇ-ਅਣਚਾਹੇ ਸਾਡੇ ਸਮਾਜ ਵਿਚ ਵਿਕਸਤ ਹੋ ਰਹੀਆਂ ਗ਼ਲਤ ਪਰਪਾਟੀਆਂ ਦਾ ਸ਼ਿਕਾਰ ਨਹੀਂ ਹੋ ਜਾਣਾ ਚਾਹੀਦਾ, ਇਹ ਹੋਣ ਭਾਵੇਂ ਮੌਤਾਂ ਦੇ ਸੰਬੰਧ ਵਿਚ ਜਾਂ ਸ਼ਾਦੀਆਂ ਬਾਰੇ।*

ਮਿੰਨੀ ਕਹਾਣੀ

## ਅਨਪੜ੍ਹਤਾ

*ਸਿਮਰਨ ਧਾਰੀਵਾਲ*

ਸ਼ਾਮੋ ਦੇ ਮੁੰਡੇ ਦੀ ਤਬੀਅਤ ਕਈ ਦਿਨਾਂ ਤੋਂ ਖਰਾਬ ਸੀ। ਸ਼ਾਮੋ ਆਪਣੇ ਮੁੰਡੇ ਨੂੰ ਪਿੰਡ ਦੇ ਹੀ ਡਾਕਟਰ ਪਾਸੋਂ ਦਵਾਈ ਲੈ ਕੇ ਦਿੰਦੀ ਸੀ। ਇਕ ਦਿਨ ਸ਼ਾਮੋ ਦੀ ਗੁਆਂਢਣ ਦੀਪੋ ਨੇ ਉਸਨੂੰ ਧੂਣੀਆਂ ਵਾਲੇ ਸਾਧ ਬਾਰੇ ਦੱਸਿਆ ਜੋ ਹਰ ਰੋਗ ਲਈ ਸੁਆਹ ਦੀ ਪੁੜੀ ਦਿੰਦਾ ਸੀ। ਪਿੰਡ ਅਤੇ ਸਾਰੇ ਇਲਾਕੇ ਵਿਚ ਉਸਦੀ ਬਹੁਤ ਚਰਚਾ ਸੀ। ਸ਼ਾਮੋ ਤੇ ਦੀਪੋ ਅਗਲੇ ਹੀ ਦਿਨ ਮੁੰਡੇ ਨੂੰ ਲੈ ਕੇ ਬਾਬੇ ਦੇ ਡੇਰੇ 'ਤੇ ਚਲੀਆ ਗਈਆ। ਸਾਧ ਕਾਹਲੀ-ਕਾਹਲੀ ਗਾਹਕ ਭੁਗਤਾ ਰਿਹਾ ਸੀ। ਇੰਨੇ ਚਿਰ ਨੂੰ ਕਿਸੇ ਨੇ ਆਣਕੇ ਕਿਹਾ, 'ਬਾਬਾ ਜੀ ਤੁਹਾਡੇ ਬੇਟੇ ਦੀ ਹਾਲਤ ਬੜੀ ਖਰਾਬ ਹੋ ਗਈ ਹੈ। ਉਸਨੂੰ ਸ਼ਹਿਰ ਲਿਜਾਣਾ ਪਵੇਗਾ।' ਬਾਬੇ ਨੇ ਫਟਾਫਟ ਆਪਣੀ ਕਾਰ ਦੀ ਚਾਬੀ ਉਸ ਵਿਅਕਤੀ ਨੂੰ ਦਿੱਤੀ ਅਤੇ ਕਿਸੇ ਚੰਗੇ ਡਾਕਟਰ ਕੋਲ ਜਾਣ ਦੀ ਹਿਦਾਇਤ ਕੀਤੀ। ਸ਼ਾਮੋ ਅਤੇ ਦੀਪੋ ਸੰਗਤ ਵਿਚ ਬੈਠੀਆਂ ਸੁਆਹ ਦੀ ਪੁੜੀ ਬਾਰੇ ਸੋਚ ਰਹੀਆਂ ਸਨ।

# ਆਂਡੇ ਵਿੱਚ ਚੂਚਾ ਸਾਹ ਕਿਵੇਂ ਲੈਂਦਾ ਹੈ

ਪਾਠਕਾਂ ਵੱਲੋਂ ਇਹ ਸਵਾਲ ਅਕਸਰ ਹੀ ਪੁਛਿਆ ਜਾਂਦਾ ਹੈ ਕਿ ਆਂਡੇ ਵਿੱਚ ਚੂਚਾ ਸਾਹ ਕਿਵੇਂ ਲੈਂਦਾ ਹੈ? ਕਿਉਂਕਿ ਆਂਡੇ ਵਿੱਚ ਚੂਚੇ ਲਈ ਖੁਰਾਕ ਦਾ ਭੰਡਾਰ ਤਾਂ ਸਭ ਨੂੰ ਸਪਸ਼ਟ ਦਿਸਦਾ ਹੈ ਪਰ ਸਾਹ ਲੈਣ ਲਈ ਕੋਈ ਸੁਰਾਖ ਵਗੈਰਾ ਨਜ਼ਰ ਨਹੀਂ ਆਉਂਦਾ। ਇਸ ਸਬੰਧੀ ਤਰਕਸ਼ੀਲ ਵਿੱਚ ਪਹਿਲਾਂ ਵੀ ਇੱਕ ਵਾਰ ਜਵਾਬ ਦਿੱਤਾ ਗਿਆ ਸੀ ਪਰ ਉਸ ਸਮੇਂ ਪੂਰੀ ਜਾਣਕਾਰੀ ਨਹੀਂ ਦਿੱਤੀ ਜਾ ਸਕੀ ਸੀ। ਇਸ ਲੇਖ ਵਿੱਚ ਆਂਡੇ ਦੀ ਰਚਨਾ ਅਤੇ ਚੂਚੇ ਦੀ ਸਾਹ ਲੈਣ ਦੀ ਪ੍ਰਕਿਰਿਆ ਬਾਰੇ ਵਿਸਥਾਰ ਵਿੱਚ ਜਾਣਕਾਰੀ ਦਿੱਤੀ ਜਾ ਰਹੀ ਹੈ।

ਆਂਡੇ ਵਿੱਚ ਚੂਚੇ ਦੇ ਸਾਹ ਲੈਣ ਦਾ ਰਾਜ਼ ਆਂਡੇ ਦੇ ਬਾਹਰੀ ਸਖਤ ਖੋਲ ਵਿੱਚ ਹੀ ਛੁਪਿਆ ਹੋਇਆ ਹੈ। ਆਂਡੇ ਦਾ ਖੋਲ ਜੋ ਅੰਦਰ ਦੇ ਭਰੂਣ ਅਤੇ ਉਸਦੇ ਭੋਜਨ ਨੂੰ ਸੁਰੱਖਿਆ ਪ੍ਰਦਾਨ ਕਰਦਾ ਹੈ ਉਸ ਵਿੱਚ ਹਵਾ ਦੇ ਆਣ ਜਾਣ ਲਈ ਹਜਾਰਾਂ ਸੂਖਮ ਛੇਕ ਹੁੰਦੇ ਹਲ। ਇਹਨਾਂ ਛੇਕਾਂ ਵਿਚਦੀ ਹੀ ਭਰੂਣ ਸਾਹ ਲਈ ਹਵਾ ਲੈਂਦਾ ਅਤੇ ਛਡਦਾ ਹੈ। ਜੇ ਆਂਡੇ ਦੇ ਖੋਲ 'ਤੇ ਗ੍ਰੀਸ ਜਾਂ ਕੋਈ ਕਰੀਮ ਵਗੈਰਾ ਚੋਪੜ ਕੇ ਛੇਕਾਂ ਨੂੰ ਬੰਦ ਕਰ ਦਿੱਤਾ ਜਾਵੇ ਤਾਂ ਭਰੂਣ ਅੰਦਰੇ ਖਤਮ ਹੋ ਜਾਂਦਾ ਹੈ।

**ਆਂਡੇ ਦੇ ਅੰਦਰ ਦੀ ਰਚਨਾ -**

ਆਂਡੇ ਵਿੱਚ ਇੱਕ ਪਾਰਦਰਸ਼ੀ ਤਰਲ ਜਿਹਾ ਪਦਾਰਥ ਭਰਿਆ ਹੁੰਦਾ ਹੈ ਜਿਸਦਾ ਨਾਮ ਐਲਬਿਊਮਨ (Albumin) ਹੈ। ਐਲਬਿਊਮਨ ਇੱਕ ਤਰ੍ਹਾਂ ਦਾ ਪ੍ਰੋਟੀਨ ਹੈ ਜੋ ਆਂਡੇ ਵਿਚਲੇ ਭਰੂਣ ਨੂੰ ਝਟਕਿਆਂ ਤੋਂ ਸੁਰੱਖਿਆ ਪ੍ਰਦਾਨ ਕਰਦਾ ਹੈ, ਇਸਤੋਂ ਭਰੂਣ ਖੁਰਾਕ ਨਹੀਂ ਲੈਂਦਾ। ਗਰਮ ਕਰਨ 'ਤੇ ਇਹ ਸਫੈਦ ਠੋਸ ਪਦਾਰਥ ਵਿੱਚ ਬਦਲ ਜਾਂਦਾ ਹੈ।

ਇਸ ਤਰਲ ਦੇ ਅੰਦਰ ਪੀਲੇ ਰੰਗ ਦਾ ਗੋਲਾਕਾਰ ਪਦਾਰਥ ਪਿਆ ਹੁੰਦਾ ਹੈ ਜਿਸਨੂੰ ਜਰਦੀ (Yolk) ਕਹਿੰਦੇ ਹਨ। ਉਬਲੇ ਹੋਏ ਆਂਡੇ ਨੂੰ ਕੱਟ ਕੇ ਇਹਨਾਂ ਦੋਹਵਾਂ ਹਿੱਸਿਆਂ ਨੂੰ ਆਸਾਨੀ ਨਾਲ ਦੇਖਿਆ ਜਾ ਸਕਦਾ ਹੈ। ਜਰਦੀ ਨੂੰ ਥੋੜ੍ਹਾ ਜਿਹਾ ਧਿਆਨ ਨਾਲ ਵੇਖਿਆ ਜਾਵੇ ਤਾਂ ਇਸ ਉਪਰ ਇੱਕ ਸਫੈਦ ਰੰਗ ਦਾ ਧੱਬਾ ਦਿਸੇਗਾ, ਇਹੀ ਭਰੂਣ ਹੈ ਜਿਸਤੋਂ ਚੂਚਾ ਬਣਦਾ ਹੈ।

ਆਂਡੇ ਵਿੱਚ ਜਰਦੀ ਦਾ ਰੋਲ ਬਹੁਤ ਅਹਿਮ ਹੁੰਦਾ ਹੈ। ਜਰਦੀ ਵਿੱਚ ਪ੍ਰੋਟੀਨ, ਚਰਬੀ, ਵਿਟਾਮਿਨ ਅਤੇ ਹੋਰ ਜਰੂਰੀ ਤੱਤ ਭਰੇ ਹੁੰਦੇ ਹਨ। ਅਸਲ ਵਿੱਚ ਜਰਦੀ ਤੋਂ ਹੀ ਵਿਕਸਿਤ ਹੋ ਰਿਹਾ ਚੂਚਾ ਭੋਜਨ ਪ੍ਰਾਪਤ ਕਰਦਾ ਹੈ। ਅੱਡ ਅੱਡ ਜੰਤੂਆਂ ਦੇ ਆਂਡਿਆਂ ਵਿੱਚ ਜਰਦੀ ਦੀ ਮਾਤਰਾ ਵੱਧ ਘੱਟ ਹੁੰਦੀ ਹੈ। ਜਿਹੜੇ ਜੰਤੂ ਸਿੱਧੇ ਬੱਚਿਆਂ ਨੂੰ ਜਨਮ ਦਿੰਦੇ ਹਨ, ਉਹਨਾਂ ਦੇ ਆਂਡਿਆਂ ਵਿੱਚ ਜਰਦੀ ਦੀ ਮਾਤਰਾ ਬਹੁਤ ਘੱਟ ਹੁੰਦੀ ਹੈ ਜਦ ਕਿ ਪੰਛੀਆਂ ਦੇ ਆਂਡਿਆਂ ਵਿੱਚ ਭਰੂਣ ਲੰਮੇ ਸਮੇਂ ਤੱਕ ਆਂਡੇ ਦੇ ਵਿੱਚ ਹੀ ਵਿਕਸਿਤ ਹੁੰਦਾ ਹੈ, ਇਸ ਲਈ ਉਹਨਾਂ ਵਿੱਚ ਭੋਜਨ ਦਾ ਭੰਡਾਰ ਵੱਡਾ ਹੁੰਦਾ ਹੈ।

ਇੱਕ ਹੋਰ ਸਵਾਲ ਪੈਦਾ ਹੁੰਦਾ ਹੈ ਕਿ ਆਂਡੇ ਦੇ ਵਿੱਚ ਅਜਿਹਾ ਕੀ ਪ੍ਰਬੰਧ ਹੁੰਦਾ ਹੈ ਜੋ ਆਂਡੇ ਅੰਦਰ ਦੀਆਂ ਚੀਜਾਂ ਖਾਸ ਸਥਿਤੀ ਵਿੱਚ ਟਿਕਾਈ ਰਖਦਾ ਹੈ? ਅਸਲ ਵਿੱਚ ਆਂਡੇ ਦੇ ਅੰਦਰ ਜਰਦੀ ਨੂੰ ਬੰਨ੍ਹ ਕੇ ਰੱਖਣ ਵਾਲੀਆਂ ਦੋ ਸਫੇਦ ਵੱਟ ਦਿੱਤੀ ਰੱਸੀ ਵਰਗੀਆਂ ਰਚਨਾਵਾਂ ਹੁੰਦੀਆਂ ਹਨ ਜਿਨ੍ਹਾਂ ਨੂੰ 'ਚੈਲੇਜ਼ਾ' ਕਿਹਾ ਜਾਂਦਾ ਹੈ।

**ਆਂਡੇ ਵਿੱਚ ਸੂਖਮ ਛੇਕ -**

ਆਂਡੇ ਦੇ ਖੋਲ ਵਿੱਚ ਦਸ ਹਜਾਰ ਦੇ ਕਰੀਬ ਸੂਖਮ ਛੇਕ ਹੁੰਦੇ ਹਨ ਅਤੇ ਹਰ ਛੇਕ ਦਾ ਆਕਾਰ ਲਗਭੱਗ 0.017 ਮਿਲੀਮੀਟਰ ਹੁੰਦਾ ਹੈ। ਆਮ ਤੌਰ ਤੇ ਆਂਡੇ ਦੇ ਖੋਲ ਦਾ ਖੇਤਰਫਲ 70 ਵਰਗ ਸਮ ਦੇ ਕਰੀਬ ਹੁੰਦਾ ਹੈ। ਇਸ ਤਰ੍ਹਾਂ ਹਵਾ ਦੀ ਆਵਾਜਾਈ ਲਈ ਸਾਰੇ ਛੇਕਾਂ ਦਾ ਕੁੱਲ ਖੇਤਰਫਲ ਮਿਲਾਕੇ 2-3 ਵਰਗ ਮਿਲੀਮੀਟਰ ਬਣ ਜਾਂਦਾ ਹੈ। ਇਹਨਾਂ ਛੇਕਾਂ ਵਿਚਦੀ ਚੂਚੇ ਦੇ ਵਿਕਸਿਤ ਹੋਣ ਦੇ 21 ਦਿਨਾਂ ਦੌਰਾਨ 6 ਲਿਟਰ ਆਕਸੀਜਨ ਆਂਡੇ ਦੇ ਅੰਦਰ ਸੋਖੀ ਜਾਂਦੀ ਹੈ ਅਤੇ ਸਾਢੇ 4 ਲਿਟਰ ਕਾਰਬਨ ਡਾਇਆਕਸਾਈਡ ਬਾਹਰ ਛੱਡੀ ਜਾਂਦੀ ਹੈ।

**ਹਵਾ ਦੀ ਥੈਲੀ -**

ਆਂਡੇ ਦੇ ਬਾਹਰਲੇ ਖੋਲ ਦੇ ਅੰਦਰਵਾਰ ਇੱਕ ਸਫੈਦ ਝਿੱਲੀ ਵੇਖਣ ਨੂੰ ਮਿਲਦੀ ਹੈ। ਪਹਿਲੀ ਨਜ਼ਰ ਇਹ ਇਕੋ ਝਿੱਲੀ ਲਗਦੀ ਹੈ ਪਰ ਥੋੜ੍ਹਾ ਜਿਹਾ ਧਿਆਨ ਨਾਲ ਵੇਖਣ 'ਤੇ ਪਤਾ ਚਲਦਾ ਹੈ ਕਿ ਅਸਲ ਵਿੱਚ ਇਹ ਦੋ ਝਿੱਲੀਆਂ ਆਪਸ ਵਿੱਚ ਚਿਪਕੀਆਂ ਹੁੰਦੀਆਂ ਹਨ। ਆਂਡੇ ਦੇ ਚੌੜੇ ਸਿਰੇ ਵਾਲੇ ਪਾਸੇ ਇੱਕ ਹਵਾ ਦੀ ਥੈਲੀ ਹੁੰਦੀ ਹੈ। ਇਹ ਥੈਲੀ ਪਹਿਲਾਂ ਵਰਣਿਤ ਝਿੱਲੀ ਦੀਆਂ ਦੋ ਤਹਿਆਂ ਦੇ ਵਿਚਕਾਰ ਹੁੰਦੀ ਹੈ। ਜੇ ਸੇਵੇ ਤੇ ਬੈਠੀ ਮੁਰਗੀ ਦੁਆਰਾ ਵਿਕਸਿਤ ਕੀਤੇ ਜਾ ਰਹੇ ਆਂਡੇ ਨੂੰ ਤੋੜ ਕੇ ਦੇਖਿਆ ਜਾਵੇ ਤਾਂ ਹਵਾ ਦੀ ਥੈਲੀ ਦੀ ਝਿੱਲੀ ਵਿੱਚ ਬਹੁਤ ਸਾਰੀਆਂ ਖੂਨ ਦੀਆਂ ਨਲੀਆਂ ਦੇਖੀਆਂ ਜਾ ਸਕਦੀਆਂ ਹਨ। ਭਰੂਣ ਇਹਨਾਂ ਖੂਨ ਨਲੀਆਂ ਰਾਹੀਂ ਹਵਾ ਦੀ ਥੈਲੀ ਤੋਂ ਸਾਹ ਲਈ ਆਕਸੀਜਨ ਪ੍ਰਾਪਤ ਕਰਦਾ ਹੈ ਅਤੇ ਕਾਰਬਨ ਡਾਇਆਕਸਾਈਡ ਛਡਦਾ ਹੈ।

ਆਂਡੇ ਵਿੱਚ ਜਿਵੇਂ ਜਿਵੇਂ ਚੂਚਾ ਵੱਡਾ ਹੁੰਦਾ ਜਾਂਦਾ ਹੈ ਉਸਦੀ ਸਾਹ ਕਿਰਿਆ ਦੀ ਲੋੜ ਪੂਰੀ ਕਰਨ ਲਈ ਇਹ ਹਵਾ ਦੀ ਥੈਲੀ ਵੀ ਹੌਲੀ ਹੌਲੀ ਵੱਡੀ ਹੁੰਦੀ ਜਾਂਦੀ ਹੈ। ਆਂਡੇ ਵਿਚੋਂ ਬਾਹਰ ਆਉਣ ਤੋਂ ਲਗਭੱਗ 28 ਘੰਟੇ ਪਹਿਲਾਂ ਚੂਚਾ ਹਵਾ ਦੀ ਥੈਲੀ ਨੂੰ ਪਾੜ ਦਿੰਦਾ ਹੈ ਅਤੇ ਫੇਫੜਿਆਂ ਰਾਹੀਂ ਸਾਹ ਲੈਣਾ ਸ਼ੁਰੂ ਕਰ ਦਿੰਦਾ ਹੈ।






# ਭਗਤ ਸਿੰਘ ਨੂੰ ਯਾਦ ਕਰਦਿਆਂ

*ਅੰਮ੍ਰਿਤ ਰਿਸ਼ੀ*

ਬੇਹੱਦ ਅਫਸੋਸ ਹੁੰਦਾ ਹੈ ਜਦੋਂ ਕੁਝ ਲੋਕ, ਅਖੌਤੀ ਬੁੱਧੀਜੀਵੀ ਸ਼ਹੀਦੇ-ਆਜਮ ਭਗਤ ਸਿੰਘ ਨੂੰ ਸ਼ਹੀਦ ਮੰਨਣ ਤੋਂ ਇਨਕਾਰ ਕਰਦੇ ਹਨ। ਜਦੋਂ ਕਿ ਸ. ਭਗਤ ਸਿੰਘ ਹੀ ਨਹੀਂ ਉਹਨਾਂ ਦੇ ਦਾਦਿਆਂ-ਪੜ੍ਹਦਾਦਿਆਂ ਨੇ ਵੀ ਦੇਸ਼ ਨੂੰ ਅਜ਼ਾਦ ਕਰਵਾਉਣ ਲਈ ਆਪਣਾ ਵੱਡਮੁੱਲਾ ਯੋਗਦਾਨ ਪਾਇਆ ਸੀ। ਸ਼ਹੀਦ ਭਗਤ ਸਿੰਘ ਦਾ ਪਰਿਵਾਰਕ ਪਿਛੋਕੜ ਕੁਰਬਾਨੀਆਂ ਨਾਲ ਭਰਿਆ ਪਿਆ ਹੈ।

ਭਗਤ ਸਿੰਘ ਦੇ ਪੜਦਾਦੇ ਦੇ ਪਿਤਾ ਨੇ ਅੰਗਰੇਜ਼ਾਂ ਵਿਰੁੱਧ ਪੰਜਾਬ ਵਿਚ ਹੋਈਆਂ ਲੜਾਈਆਂ ਵਿਚ ਹਿੱਸਾ ਲਿਆ ਜਿਸ ਕਾਰਨ ਇਸ ਖਾਨਦਾਨ ਦੀ ਜਾਗੀਰ ਵਿਚ ਕਟੌਤੀ ਕਰ ਦਿੱਤੀ ਗਈ। ਸ. ਭਗਤ ਸਿੰਘ ਦੇ ਪੜਦਾਦਾ ਸ. ਫਤਿਹ ਸਿੰਘ ਨੂੰ ਮਜੀਠੀਏ ਸਰਦਾਰ ਸੂਰਤ ਸਿੰਘ ਨੇ ਅੰਗਰੇਜ਼ ਸਰਕਾਰ ਦੀ ਸਹਾਇਤਾ ਕਰਨ ਦੀ ਤਜ਼ਵੀਜ ਪੇਸ਼ ਕੀਤੀ ਤੇ ਬਦਲੇ ਵਿਚ ਖਾਨਦਾਨ ਦੀ ਗੁਆਚੀ ਜਾਗੀਰ ਵਾਪਸ ਕਰਵਾਉਣ ਦਾ ਭਰੋਸਾ ਦਿਵਾਇਆ ਤਾਂ ਸਰਦਾਰ ਫਤਿਹ ਸਿੰਘ ਦਾ ਉੱਤਰ ਸੀ ਕਿ ਦੇਸ਼ ਵਾਸੀਆਂ ਖਿਲਾਫ ਲੜਨ ਦੀ ਬਜਾਏ ਬਾਕੀ ਰਹਿੰਦੀ ਜਾਇਦਾਦ ਵੀ ਛੱਡਣ ਲਈ ਤਿਆਰ ਹਨ। ਭਗਤ ਸਿੰਘ ਦੇ ਦਾਦਾ ਸ. ਅਰਜਨ ਸਿੰਘ ਨੇ ਦੇਸ਼ ਦੀ ਅਜ਼ਾਦੀ ਲਈ ਜੂਝ ਰਹੀਆਂ ਜਥੇਬੰਦੀਆਂ ਅਤੇ ਆਰੀਆ ਸਮਾਜ ਵਰਗੀਆਂ ਸਮਾਜ ਸੁਧਾਰਕ ਲਹਿਰਾਂ ਵਿਚ ਬਹੁਤ ਕੰਮ ਕੀਤਾ। ਭਗਤ ਸਿੰਘ ਦੇ ਪੁਰਖਿਆਂ ਨੇ ਮਜ਼ਦੂਰ, ਕਿਸਾਨਾਂ ਤੇ ਮਿਹਨਕਸ਼ ਲੋਕਾਂ ਦੀ ਭਲਾਈ ਲਈ ਆਪਣਾ ਸਭ ਕੁੱਝ ਕੁਰਬਾਨ ਕਰ ਦਿੱਤਾ। ਭਗਤ ਸਿੰਘ ਦੇ ਪਿਤਾ ਸ. ਕਿਸ਼ਨ ਸਿੰਘ ਇਨਕਲਾਬੀ ਤਹਿਰੀਕ ਦੇ ਸਰਗਰਮ ਹਮਾਇਤੀ ਸਨ। ਕ੍ਰਾਂਤੀਕਾਰੀਆਂ ਦੇ ਮੁੱਕਦਮਿਆਂ ਦੀ ਪੈਰਵੀ ਅਤੇ ਉਹਨਾਂ ਦੀ ਮਾਲੀ ਮਦਦ ਕਰਨ ਲਈ ਉਹ ਸਦਾ ਤਿਆਰ ਰਹਿੰਦੇ ਸਨ। ਗਦਰ ਲਹਿਰ ਦੇ ਸੰਗਰਾਮੀਆਂ ਦੀ ਮਦਦ ਕਰਨ ਕਾਰਨ ਕੁੱਝ ਦੇਰ ਉਹ ਜੇਲ੍ਹ ਵਿਚ ਵੀ ਰਹੇ। ਉਹਨਾਂ ਭਾਰਤ ਮਾਤਾ ਸਭਾ, ਜ਼ਿੰਮੀਦਾਰਾ ਲੀਗ ਵਿਚ ਕੰਮ ਕੀਤਾ। ਉਹਨਾਂ ਉਪਰ ਕਈ ਮੁਕੱਦਮੇ ਵੀ ਚਲਦੇ ਰਹੇ। ਭਗਤ ਸਿੰਘ ਦੇ ਚਾਚਾ ਸ. ਅਜੀਤ ਸਿੰਘ ਨੇ ਵੀ ਭਾਰਤ ਨੂੰ ਆਜ਼ਾਦ ਕਰਵਾਉਣ ਲਈ ਬਹੁਤ ਜਦੋਜਹਿਦ ਕੀਤੀ। ਉਹਨਾਂ ਨੇ ਜੰਗੇ ਅਜ਼ਾਦੀ ਦੀ ਤਰਜਮਾਨੀ ਕਰਦਾ ਅਖ਼ਬਾਰ ਪੇਸ਼ਵਾ ਤੇ ਸਵਰਾਜ ਨਾਂ ਦਾ ਪੇਪਰ ਕੱਢਿਆ, ਜਿਸ ਕਾਰਨ ਉਹਨਾਂ ਉਪਰ ਸਰਕਾਰ ਨੇ ਮੁਕੱਦਮੇ ਚਲਾਏ ਤੇ ਸਜ਼ਾਵਾਂ ਦਿੱਤੀਆਂ। ਭਾਰਤ ਮਾਤਾ ਸਭਾ, ਭਾਰਤੀ ਦੇਸ਼ ਭਗਤ ਸਭਾ, ਅਜ਼ਾਦ ਹਿੰਦ ਫੌਜ ਤੇ ਵਿਦੇਸ਼ਾਂ ਵਿੱਚ ਵੀ ਅੰਗਰੇਜ਼ ਸਾਮਰਾਜ ਦਾ ਵਿਰੋਧ ਕਰਨ ਵਾਲੀਆਂ ਕ੍ਰਾਂਤੀਕਾਰੀ ਪਾਰਟੀਆਂ ਨਾਲ ਵੀ ਉਹਨਾਂ ਦਾ ਕਾਫੀ ਮੇਲ-ਜੋਲ ਸੀ, ਕਿਸਾਨਾਂ ਨੂੰ ਜਾਗ੍ਰਿਤ ਕਰਨ ਲਈ ਉਹਨਾਂ ਨੇ ਜੀਅ ਤੋੜ ਯਤਨ ਕੀਤੇ। ਉਹਨਾਂ ਨੇ ਆਬਕਾਰੀ ਕਾਨੂੰਨ ਵਿਰੁੱਧ ਅਨੇਕਾਂ ਸ਼ਹਿਰਾਂ ਵਿਚ ਰੈਲੀਆਂ ਕਰਕੇ ਕਿਸਾਨਾਂ ਨੂੰ ਜਥੇਬੰਦ ਕੀਤਾ। ਭਗਤ ਸਿੰਘ ਦੇ ਛੋਟੇ ਚਾਚਾ ਸਵਰਨ ਸਿੰਘ ਵੀ ਭਾਰਤ ਮਾਤਾ ਸਭਾ ਵਿਚ ਕੰਮ ਕਰਦੇ ਸਨ। ਆਬਕਾਰੀ ਕਾਨੂੰਨ ਵਿਰੁੱਧ ਹੋਏ ਸੰਘਰਸ਼ ਵਿੱਚ ਉਹਨਾਂ ਨੇ ਵੀ ਮੋਹਰੀ ਰੋਲ ਅਦਾ ਕੀਤਾ। ਸਵਰਨ ਸਿੰਘ 'ਤੇ ਰਾਜਧ੍ਰੋਹ ਦਾ ਦੋਸ਼ ਲਾ ਕੇ ਸੈਂਟਰਲ ਜੇਲ੍ਹ ਲਾਹੌਰ ਵਿਚ ਨਜ਼ਰਬੰਦ ਕਰ ਦਿੱਤਾ ਗਿਆ। ਜੇਲ੍ਹ ਵਿਚ ਉਹਨਾਂ ਨੂੰ ਏਨੇ ਤਸੀਹੇ ਦਿੱਤੇ ਗਏ ਕਿ ਉਹਨਾਂ ਦਾ ਸਰੀਰ ਬੇਕਾਰ ਹੋ ਗਿਆ, ਉਹਨਾਂ ਨੂੰ ਕਈ ਬਿਮਾਰੀਆਂ ਲੱਗ ਗਈਆਂ ਜਿਸ ਕਾਰਨ 23 ਸਾਲ ਦੀ ਛੋਟੀ ਉਮਰ ਵਿਚ ਹੀ ਉਹਨਾਂ ਦੀ ਮੌਤ ਹੋ ਗਈ।

ਇਸ ਤਰ੍ਹਾਂ ਭਗਤ ਸਿੰਘ ਨੂੰ ਗੁੜ੍ਹਤੀ ਹੀ ਕ੍ਰਾਂਤੀ ਦੀ ਮਿਲੀ। ਉਹ ਬਚਪਨ ਤੋਂ ਹੀ ਦੇਸ਼ ਨੂੰ ਅਜ਼ਾਦ ਕਰਵਾਉਣ ਦੀਆਂ ਗੱਲਾਂ ਕਰਨ ਲੱਗ ਪਏ ਸਨ। ਚਾਹੇ ਉਹ 'ਦਮੂਕਾਂ ਬੀਜਣ' ਦੀ ਗੱਲ ਸੀ ਜਾਂ ਆਪਣੀ ਚਾਚੀ ਨੂੰ ਕਹੇ ਉਹ ਸ਼ਬਦ ਕਿ ਮੈਂ ਵੱਡਾ ਹੋ ਕੇ ਅੰਗਰੇਜ਼ਾਂ ਨੂੰ ਦੇਸ਼ ਵਿਚੋਂ ਭਜਾ ਦੇਵਾਂਗਾ। ਦੇਸ਼ ਭਗਤੀ ਦਾ ਜ਼ਜਬਾ ਤਾਂ ਉਹਨਾਂ ਦੇ ਖੂਨ ਦੇ ਕਣ-ਕਣ ਵਿਚ ਸੀ। ਭਗਤ ਸਿੰਘ 12 ਸਾਲਾਂ ਦਾ ਹੀ ਸੀ ਜਦੋਂ ਉਸ ਨੇ ਜਲ੍ਹਿਆਂ ਵਾਲਾ ਬਾਗ ਦਾ ਸਾਕਾ ਵੇਖਕੇ 'ਖੂਨ ਦਾ ਬਦਲਾ ਖੂਨ' ਨਾਲ ਲੈਣ ਦੀ ਕਸਮ ਖਾ ਲਈ ਸੀ। 1921 ਵਿਚ ਪੜ੍ਹਾਈ ਵਿਚੋਂ 'ਨਾ ਮਿਲਵਰਤਨ ਲਹਿਰ' ਵਿਚ ਕੁੱਦ ਪਿਆ ਤੇ ਆਪਣੇ ਸਾਥੀਆਂ ਨਾਲ ਮਿਲਕੇ ਅੰਗਰੇਜ਼ ਸਰਕਾਰ ਵਿਰੁੱਧ ਡਟਕੇ ਪ੍ਰਚਾਰ ਕੀਤਾ। ਅਜ਼ਾਦੀ ਦੀ ਤਹਿਰੀਕ ਦੀ ਪੇਸ਼ਕਾਰੀ ਕਰਦੇ ਨਾਟਕਾਂ 'ਪਹੁਫੁਟਾਲਾ' ਤੇ 'ਰਾਣਾ ਪ੍ਰਤਾਪ' ਵਿੱਚ ਬਤੌਰ ਨਾਇਕ ਦੀ ਭੂਮਿਕਾ ਵੀ ਨਿਭਾਈ। ਭਗਤ ਸਿੰਘ ਵਿਆਹ ਤੇ ਹੋਰ ਪਰਿਵਾਰਕ ਕਾਰਜਾਂ ਨਾਲੋਂ ਦੇਸ਼ ਦੀ ਅਜ਼ਾਦੀ ਨੂੰ ਜ਼ਿਆਦਾ ਮਹੱਤਵ ਦਿੰਦਾ ਸੀ। ਭਗਤ ਸਿੰਘ ਆਪਣੇ ਆਪਨੂੰ ਇੱਕ ਪਰਿਵਾਰ ਦਾ ਪੁੱਤਰ ਹੀ ਨਹੀਂ ਸਗੋਂ ਸਮੁੱਚੇ ਰਾਸ਼ਟਰ ਦਾ ਪੁੱਤਰ ਸਮਝਦਾ ਸੀ, ਜਿਸ ਲਈ ਉਸ ਨੇ ਆਪਣੇ ਸਾਰੇ ਰਿਸ਼ਤੇ ਨਾਤੇ ਅਰਪਣ ਕਰ ਦਿੱਤੇ। ਜਵਾਨੀ ਦੇ ਆਨੰਦ ਅਜ਼ਾਦੀ ਲਈ ਕੁਰਬਾਨ ਕਰ ਦਿੱਤੇ। ਉਹਨਾਂ ਨੂੰ ਲੋਕ ਸੇਵਾ ਤੇ ਦੇਸ਼ ਭਗਤੀ ਦਾ ਨਸ਼ਾ ਸੀ। ਭਗਤ ਸਿੰਘ ਘਰ ਛੱਡਣ ਤੋਂ ਬਾਅਦ ਕਾਨਪੁਰ ਚਲਾ ਗਿਆ ਤੇ 'ਹਿੰਦੋਸਤਾਨ ਜਮਹੂਰੀ ਸੰਸਥਾ' ਦਾ ਮੈਂਬਰ ਬਣ ਗਿਆ ਜਿਥੇ ਉਹ ਉਤਰ ਪ੍ਰਦੇਸ਼ ਦੇ ਪਿੰਡਾਂ ਵਿਚ ਆਪਣੇ ਸਾਥੀਆਂ ਨਾਲ ਮਿਲਕੇ, ਪੁਲਿਸ ਤੋਂ ਲੁਕ-ਛਿਪ ਕੇ ਇਸ਼ਤਿਹਾਰ ਵੰਡਦੇ ਸਨ। ਭਗਤ ਸਿੰਘ 'ਤੇ ਸਰਕਾਰ ਨੇ ਜੈਤੋ ਦੇ ਮੋਰਚੇ ਸਮੇਂ ਅਕਾਲੀ ਜਥਿਆਂ ਦਾ ਸਵਾਗਤ ਕਰਨ ਅਤੇ ਉਹਨਾਂ ਲਈ ਰੋਟੀ ਤੇ ਚਾਹ ਦੇ ਲੰਗਰ ਦਾ ਪ੍ਰਬੰਧ ਕਰਨ ਕਾਰਨ ਗ੍ਰਿਫਤਾਰੀ ਵਾਰੰਟ ਜਾਰੀ ਕਰ ਦਿੱਤੇ ਸਨ। ਭਗਤ ਸਿੰਘ ਤੇ ਸਾਥੀਆਂ ਨੇ ਮਾਰਚ 1926 ਵਿਚ 'ਨੌਜਵਾਨ ਭਾਰਤ ਸਭਾ' ਦੀ ਸਥਾਪਨਾ ਕੀਤੀ ਇਸ ਸਭਾ ਦਾ ਪਹਿਲਾ ਸਕੱਤਰ ਭਗਤ ਸਿੰਘ ਨੂੰ ਬਣਾਇਆ ਗਿਆ। ਨੌਜਵਾਨਾਂ ਦੀ ਇਹ ਸਭਾ ਗੈਰਫਿਰਕੂ ਤੇ ਜਮਹੂਰੀ ਸੀ। ਭਾਰਤ ਦੀ ਮੁਕੰਮਲ ਅਜ਼ਾਦੀ ਅਤੇ ਮਜਦੂਰਾਂ ਕਿਸਾਨਾਂ ਦੀ ਹਕੂਮਤ ਕਾਇਮ ਕਰਨਾ ਇਸ ਜਥੇਬੰਦੀ ਦਾ ਮੁੱਖ ਉਦੇਸ਼ ਸੀ। ਨੌਜਵਾਨ ਸਭਾ ਵਿਚ ਕੰਮ ਕਰਦਿਆਂ ਭਗਤ ਸਿੰਘ ਅਤੇ ਉਸਦੇ ਸਾਥੀਆਂ ਨੇ 'ਹਿੰਦੋਸਤਾਨ ਜਮਹੂਰੀ ਸਭਾ' ਨਾਲ ਮਿਲਕੇ ਉਤਰੀ ਭਾਰਤ ਵਿਚ ਕ੍ਰਾਂਤੀਕਾਰੀ ਸਰਗਰਮੀਆਂ ਤੇਜ਼ ਕਰ ਦਿੱਤੀਆਂ ਸਨ। ਅਕਤੂਬਰ 1928 ਵਿਚ ਭਗਤ ਸਿੰਘ ਤੇ ਉਸਦੇ ਸਾਥੀਆਂ ਨੇ ਸਾਈਮਨ ਕਮਿਸ਼ਨ ਦੇ ਵਿਰੋਧ ਵਿਚ ਨਿਕਲਣ ਵਾਲੇ ਮੁਜਾਹਰੇ ਵਿਚ ਵਧ ਚੜ੍ਹ ਕੇ ਹਿੱਸਾ ਲਿਆ, ਜਿਸ ਵਿੱਚ ਲਾਲਾ ਲਾਜਪਤ ਰਾਏ ਦੀ ਮੌਤ ਹੋ ਗਈ ਜਿਸ ਦਾ ਭਗਤ ਸਿੰਘ ਉਪਰ ਬਹੁਤ ਅਸਰ ਹੋਇਆ। ਭਗਤ ਸਿੰਘ ਨੇ ਲਾਲਾ ਲਾਜਪਤ

ਰਾਏ 'ਤੇ ਹਮਲੇ ਨੂੰ ਸਮੁੱਚੇ ਦੇਸ਼ ਦੀ ਇੱਜਤ 'ਤੇ ਹਮਲੇ ਵਜੋਂ ਲਿਆ। ਭਗਤ ਸਿੰਘ ਦੇ ਸਾਥੀਆਂ ਦੁਆਰਾ ਸਾਂਡਰਸ ਦਾ ਕਤਲ ਕਿਸੇ ਨਿੱਜੀ ਦੁਸ਼ਮਣੀ ਦਾ ਨਤੀਜਾ ਨਹੀਂ ਸੀ ਬਲਕਿ ਇਹ ਰਾਸ਼ਟਰੀ ਅੰਦੋਲਨ ਦੇ ਇੱਕ ਨੇਤਾ, ਦੇਸ਼ ਦੀ ਸਾਂਝੀ ਇੱਜ਼ਤ ਦਾ ਸੁਆਲ ਸੀ। ਸਾਂਡਰਸ ਦੇ ਕਤਲ ਬਾਅਦ ਕੰਧਾਂ ਉਪਰ ਲਾਲ ਸਿਆਹੀ ਨਾਲ ਲਿਖ ਦਿੱਤਾ ਗਿਆ ਸੀ *'ਅਸੀਂ ਮਨੁੱਖੀ ਜੀਵਨ ਨੂੰ ਪਵਿੱਤਰ ਸਮਝਦੇ ਹਾਂ, ਅਸੀਂ ਉਹੋ ਜਿਹੇ ਉੱਜਲ ਭਵਿੱਖ ਵਿਚ ਯਕੀਨ ਰੱਖਦੇ ਹਾਂ ਜਿਸ ਭਵਿੱਖ ਵਿਚ ਹਰੇਕ ਮਨੁੱਖ ਨੂੰ ਪੂਰਨ ਸ਼ਾਂਤੀ ਤੇ ਅਜ਼ਾਦੀ ਮਾਨਣ ਦਾ ਮੌਕਾ ਮਿਲ ਸਕੇ, ਅਸੀਂ ਬੰਦੇ ਮਾਰ ਮੁਕਾਉਣ ਤੇ ਖ਼ੂਨ ਵਹਾਉਣ ਵਾਲੇ ਆਪਣੇ ਕੰਮ ਤੋਂ ਦੁਖੀ ਹਾਂ।'* ਜਵਾਹਰ ਲਾਲ ਨਹਿਰੂ ਨੇ ਵੀ ਆਪਣੀ ਸਵੈਜੀਵਨੀ ਵਿਚ ਲਿਖਿਆ ਹੈ ਕਿ ਭਗਤ ਸਿੰਘ ਇਕ ਪ੍ਰਤੀਕ ਸੀ ਉਸਦਾ ਕਾਰਨਾਮਾ (ਸਾਂਡਰਸ ਦਾ ਕਤਲ) ਵਿਸਰ ਗਿਆ ਸੀ ਸਿਰਫ ਚਿੰਨ੍ਹ ਰਹਿ ਗਿਆ ਸੀ। ਭਗਤ ਸਿੰਘ ਨੇ ਕੋਈ ਵੀ ਕਾਰਜ ਨਿੱਜ ਪ੍ਰਾਪਤੀ ਲਈ ਨਹੀਂ ਸੀ ਕੀਤਾ ਬਲਕਿ ਹਰ ਕਾਰਜ ਲੋਕਾਂ ਦੇ ਕਲਿਆਣ ਲਈ ਕੀਤਾ ਸੀ। ਸਰਕਾਰ ਦੀਆਂ ਗਲਤ ਨੀਤੀਆਂ, ਬੇਇਨਸਾਫੀਆਂ ਤੇ ਅਜ਼ਾਦੀ ਦੀ ਲਹਿਰ ਨੂੰ ਦਬਾਉਣ ਵਾਲੇ ਕਾਲੇ ਕਾਨੂੰਨਾਂ ਖਿਲਾਫ 8 ਅਪ੍ਰੈਲ 1929 ਨੂੰ ਅਸੈਂਬਲੀ ਵਿਚ ਉਸ ਜਗ੍ਹਾ ਬੰਬ ਸੁੱਟਿ ਜਿੱਥੇ ਕੋਈ ਆਦਮੀ ਨਹੀਂ ਸੀ ਬੈਠਾ ਹੋਇਆ। ਇਹ ਸਾਮਰਾਜ ਨੂੰ ਤਾਕਤ ਦੇ ਨਸ਼ੇ ਤੋਂ ਜਗਾਕੇ ਉਸਦੀਆਂ ਅੱਖਾਂ ਖੋਹਲਣ ਵਾਲੀ ਜ਼ਰੂਰੀ ਕਾਰਵਾਈ ਸੀ ਨਾ ਕਿ ਕਿਸੇ ਦਾ ਕਤਲੇਆਮ ਕਰਨ ਲਈ। ਭਗਤ ਸਿੰਘ ਮਨੁੱਖੀ ਜ਼ਿੰਦਗੀ ਨੂੰ ਅਮੁੱਲੀ ਸਮਝਦਾ ਸੀ। ਉਹ ਮਨੁੱਖ ਜਾਤੀ ਨੂੰ ਪਿਆਰ ਕਰਦਾ ਸੀ, ਉਹ ਸਿਸਟਮ ਦੇ ਵਿਰੁੱਧ ਸੀ ਨਾ ਕਿ ਕਿਸੇ ਇਕ ਆਦਮੀ ਦੇ।

ਭਗਤ ਸਿੰਘ ਕੋਲ ਕਈ ਅਜਿਹੇ ਮੌਕੇ ਆਏ ਜਦੋਂ ਉਹ ਰਿਹਾਅ ਤਾਂ ਭਾਵੇਂ ਨਹੀਂ ਸੀ ਹੋ ਸਕਦਾ ਪਰ ਆਪਣੀ ਸਜ਼ਾ ਘੱਟ ਜ਼ਰੂਰ ਕਰਵਾ ਸਕਦਾ ਸੀ ਪਰ ਉਸਨੇ ਅਜਿਹਾ ਨਹੀਂ ਕੀਤਾ। ਜਦੋਂ ਲਾਹੌਰ ਸਾਜ਼ਿਸ ਕੇਸ ਅਧੀਨ ਕਾਰਵਾਈ ਚੱਲ ਰਹੀ ਸੀ ਤਾਂ ਸ੍ਰ. ਕਿਸ਼ਨ ਸਿੰਘ ਨੇ ਟ੍ਰੀਬਿਊਨਲ ਰਾਹੀਂ ਇੱਕ ਪਟੀਸ਼ਨ ਦਿੱਤੀ ਜਿਸ ਵਿਚ ਉਹਨਾਂ ਲਿਖਿਆ ਕਿ ਸਾਂਡਰਸ ਦੇ ਕਤਲ ਵਾਲੇ ਦਿਨ ਤਾਂ ਭਗਤ ਸਿੰਘ ਕਲਕੱਤੇ ਵਿਚ ਸੀ ਇਸ ਸੰਬੰਧੀ ਉਹਨਾਂ ਗਵਾਹ ਵੀ ਪੇਸ਼ ਕਰਨ ਦੀ ਮੰਗ ਕੀਤੀ। ਪਰ ਜਦੋਂ ਭਗਤ ਸਿੰਘ ਨੂੰ ਇਸ ਗੱਲ ਦਾ ਪਤਾ ਲੱਗਿਆ ਤਾਂ ਉਹਨਾਂ ਆਪਣੇ ਪਿਤਾ ਜੀ ਨੂੰ ਕਿਹਾ ਸੀ ਕਿ ਜੇ ਤੁਹਾਡੀ ਜਗ੍ਹਾ ਕੋਈ ਹੋਰ ਆਦਮੀ ਮੇਰੇ ਨਾਲ ਇਹੋ ਜਿਹਾ ਕਰਦਾ ਤਾਂ ਮੈਂ ਇਸ ਨੂੰ ਦੇਸ਼ਧ੍ਰੋਹ ਤੋਂ ਕੁੱਝ ਘੱਟ ਨਾ ਸਮਝਦਾ ਪਰ ਤੁਹਾਡੀ ਇਹ ਬਹੁਤ ਵੱਡੀ ਕਮਜ਼ੋਰੀ ਹੈ। ਮੈਂ ਜਾਣਦਾ ਹਾਂ ਕਿ ਤੁਸੀਂ ਸੱਚੇ ਦੇਸ਼ ਭਗਤ ਹੋ। ਤੁਸੀਂ ਭਾਰਤ ਦੀ ਅਜ਼ਾਦੀ ਲਈ ਆਪਣੀ ਜ਼ਿੰਦਗੀ ਲਾ ਦਿੱਤੀ ਪਰ ਇਹੋ ਜਿਹੇ ਸਮੇਂ ਤੁਸੀਂ ਕਮਜ਼ੋਰੀ ਕਿਉਂ ਦਿਖਾਈ ?

ਭਗਤ ਸਿੰਘ ਨੂੰ ਸ਼ਹੀਦ ਨਾ ਮੰਨਣ ਵਾਲੇ ਗਾਂਧੀਵਾਦੀ ਤਾਂ ਹੋ ਸਕਦੇ ਸਨ। ਕਿਉਂਕਿ ਮਹਾਤਮਾ ਗਾਂਧੀ ਕਦੇ ਨਹੀਂ ਚਾਹੁੰਦੇ ਸਨ ਕਿ ਲੋਕ ਭਗਤ ਸਿੰਘ ਦੇ ਰਸਤਿਆਂ 'ਤੇ ਤੁਰਨ। ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਦੀ ਯਾਦਗਾਰ ਬਣਾਉਣ ਸਬੰਧੀ ਮਹਿਤਾ ਅਨੰਦ ਕਿਸ਼ੋਰ ਨੇ ਮਹਾਤਮਾ ਗਾਂਧੀ ਨੂੰ ਪੱਤਰ ਲਿਖਿਆ ਤਾਂ 20 ਜੂਨ 1931 ਨੂੰ ਉਹਨਾਂ ਦੇ ਪੱਤਰ ਦੇ ਜਵਾਬ ਵਿਚ ਗਾਂਧੀ ਨੇ ਲਿਖਿਆ ਕਿ 'ਕਿਸੇ ਦੇ ਸਤਿਕਾਰ ਵਿਚ ਕੋਈ ਯਾਦਗਾਰ ਕਾਇਮ ਕਰਨ ਦਾ ਮਤਲਬ ਇਹ ਹੁੰਦਾ ਹੈ ਕਿ ਲੋਕ ਉਸਦੇ ਕਾਰਨਾਮਿਆਂ ਦੀ ਨਕਲ ਕਰਨਗੇ। ਇਹ ਅਗਾਮੀ ਪੀੜ੍ਹੀ ਲਈ ਵੀ ਜ਼ਰੂਰੀ ਹੁੰਦਾ ਹੈ ਕਿ ਉਹ ਅਜਿਹੇ ਕਾਰਨਾਮਿਆਂ ਨੂੰ ਆਪਣੀ ਜ਼ਿੰਦਗੀ ਵਿਚ ਅਪਣਾਉਣ। ਮੈਂ ਇਸ ਯਾਦਗਾਰ ਨਾਲ ਆਪਣੇ ਆਪ ਨੂੰ ਕਿਸੇ ਰੂਪ ਵਿਚ ਵੀ ਸਬੰਧਿਤ ਕਰਨ ਲਈ ਤਿਆਰ ਨਹੀਂ।' ਮਹਾਤਮਾ ਗਾਂਧੀ ਨੇ ਹੀ ਆਪਣੇ 2 ਅਪ੍ਰੈਲ 1931 ਦੇ ਯੰਗ ਇੰਡੀਆ ਵਿਚ ਖੁਦ ਲਿਖਿਆ ਹੈ ਕਿ ਉਹ ਸਜ਼ਾ ਘੱਟ ਕਰਨ ਨੂੰ ਸਮਝੌਤੇ ਵਿਚ ਸ਼ਾਮਲ ਕਰ ਸਕਦਾ ਸੀ ਪਰ ਇਹ ਕੁੱਝ ਨਹੀਂ ਕੀਤਾ ਗਿਆ। ਮਹਾਤਮਾ ਗਾਂਧੀ ਕ੍ਰਾਂਤੀਕਾਰੀਆਂ ਨੂੰ ਕੁਰਾਹੀਏ ਕਰਾਰ ਦਿੰਦੇ ਸਨ। ਜੇਕਰ ਅੱਜ ਕੱਲ ਭਗਤ ਸਿੰਘ ਨੂੰ ਸ਼ਹੀਦ ਮੰਨਣ ਤੋਂ ਇਨਕਾਰ ਕਰਨ ਵਾਲੇ ਗਾਂਧੀਵਾਦੀ ਹਨ ਤਾਂ ਉਹ ਗੁਰੂ ਗੋਬਿੰਦ ਸਿੰਘ ਬਾਰੇ ਕੀ ਰਾਏ ਰੱਖਦੇ ਹਨ, ਕਿਉਂਕਿ ਗਾਂਧੀ ਜੀ ਦੀ ਰਾਏ ਅਨੁਸਾਰ ਤਾਂ ਗੁਰੂ ਗੋਬਿੰਦ ਸਿੰਘ ਜੀ ਵੀ ਭੁੱਲੇ ਭਟਕੇ ਦੇਸ਼ ਭਗਤ ਸਨ।

ਜੇਕਰ ਭਗਤ ਸਿੰਘ ਦੇਸ਼ ਭਗਤ ਨਹੀਂ ਸਨ ਤਾਂ ਉਹਨਾਂ ਦੀ ਫਾਂਸੀ ਦੀ ਸਜ਼ਾ ਘੱਟ ਕਰਨ ਲਈ ਅਨੇਕਾਂ ਜਥੇਬੰਦੀਆਂ, ਸੰਸਥਾਵਾਂ, ਵਿਅਕਤੀਆਂ ਨੇ ਜਲਸੇ, ਹਸਤਾਖਰਾਂ ਵਾਲੇ ਬਿਨੈ ਪੱਤਰ ਵਾਇਸਰਾਏ ਨੂੰ ਕਿਉਂ ਲਿਖੇ ? ਜਿਨ੍ਹਾਂ ਵਿਚ ਲੁਧਿਆਣੇ ਦੇ ਵਕੀਲਾਂ ਦੀ ਜਥੇਬੰਦੀ, ਲਾਲਾ ਦੁਨੀਚੰਦ, ਡਾ. ਗੋਪੀ ਨਾਥ ਭਾਰਗੋ, ਪੰਡਤ ਮਦਨ ਮੋਹਨ ਮਾਲਵੀਆ, ਸ਼ੁਭਾਸ਼ ਚੰਦ ਬੋਸ, ਬਾਬਾ ਗੁਰਦਿੱਤ ਸਿੰਘ ਵਰਗੀਆਂ ਪ੍ਰਮੁੱਖ ਸ਼ਖਸੀਅਤਾਂ ਸ਼ਾਮਿਲ ਸਨ। ਜੇਕਰ ਭਗਤ ਸਿੰਘ ਸ਼ਹੀਦ ਨਹੀਂ ਸਨ ਤਾਂ ਉਹਨਾਂ ਦੀ ਸ਼ਹੀਦੀ 'ਤੇ ਲੋਕਾਂ ਨੇ ਥਾਂ-ਥਾਂ ਮਾਤਮੀ ਸਭਾਵਾਂ ਕਿਉਂ ਕੀਤੀਆਂ ? ਲਾਹੌਰ ਵਿਚ ਲਗਭਗ 30 ਹਜ਼ਾਰ ਲੋਕਾਂ ਨੇ ਸ਼ੋਕ ਸਭਾ ਵਿਚ ਉਹਨਾਂ ਨੂੰ ਸ਼ਰਧਾਂਜਲੀਆਂ ਦਿੱਤੀਆਂ ਸਨ। ਦੀ ਟ੍ਰਿਬਿਊਨ ਲਾਹੌਰ 26 ਮਾਰਚ 1931 ਦੇ ਆਪਣੇ ਅੰਕ ਵਿੱਚ ਸਿਰਲੇਖ ਦਿੱਤੇ 'ਭਾਰਤ ਨੇ ਭਗਤ ਸਿੰਘ ਦੇ ਫਾਂਸੀ ਲੱਗਣ 'ਤੇ ਹਾਰਦਿਕ ਸੋਗ ਮਨਾਇਆ, ਸਾਰੇ ਦੇਸ਼ ਵਿਚ ਰੋਸ ਵਿਖਾਵੇ, ਪ੍ਰਾਰਥਨਾਵਾਂ, ਸਭਾਵਾਂ, ਜਲੂਸ ਅਤੇ ਲਾਹੌਰ ਵਿਚ ਮਾਤਮੀ ਜਲੂਸ।'

ਕੋਈ ਵੀ ਸਰਕਾਰ ਭਗਤ ਸਿੰਘ ਤੇ ਉਹਨਾਂ ਦੇ ਸਾਥੀਆਂ ਦੇ ਸਮੁੱਚੇ ਦਸਤਾਵੇਜ਼ਾਂ ਨੂੰ ਪੁਰਾਤੱਤਵ ਵਿਭਾਗ, ਪੱਤਰਕਾਵਾਂ ਤੇ ਵਿਅਕਤੀਗਤ ਸੰਗ੍ਰਿਹਾਂ ਵਿਚੋਂ ਕੱਢਕੇ ਛਾਪਣ ਵਿਚ ਦਿਲਚਸਪੀ ਨਹੀਂ ਲੈ ਰਹੀ ਤੇ ਨਾ ਹੀ ਲੈਣਗੀਆਂ। ਭਗਤ ਸਿੰਘ ਆਖਿਆ ਕਰਦੇ ਸਨ, 'ਅੰਗਰੇਜ਼ਾਂ ਦੀ ਗੁਲਾਮੀ ਦੇ ਵਿਰੁੱਧ ਸੰਘਰਸ਼ ਤਾਂ ਸਾਡੇ ਯੁੱਧ ਦਾ ਪਹਿਲਾਂ ਮੋਰਚਾ ਹੈ, ਆਖਰੀ ਲੜਾਈ ਤਾਂ ਸਾਨੂੰ ਸ਼ੋਸਣ ਦੇ ਵਿਰੁੱਧ ਲੜਨੀ ਪਵੇਗੀ ਚਾਹੇ ਉਹ ਸ਼ੋਸਣ ਮਨੁੱਖ ਵੱਲੋਂ ਮਨੁੱਖ ਦਾ ਕੀਤਾ ਜਾਂਦਾ ਜਾਂ ਇੱਕ ਰਾਸ਼ਟਰ ਵੱਲੋਂ ਦੂਜੇ ਰਾਸ਼ਟਰ ਦਾ।' ਸ਼ੋਸਣ ਰਹਿਤ ਸਮਾਜ ਨੂੰ ਭਗਤ ਸਿੰਘ ਅਜ਼ਾਦੀ ਮੰਨਦੇ ਸਨ। ਇਸ ਲਈ ਹਾਕਮ ਜਮਾਤਾਂ ਆਪਣੇ ਝੋਲੀ ਚੁੱਕਾਂ ਤੋਂ ਇਹਨਾਂ ਮਹਾਨ ਸ਼ਹੀਦਾਂ ਬਾਰੇ ਅਜਿਹਾ ਦੁਰਪ੍ਰਚਾਰ ਕਰਵਾਉਂਦੀਆਂ ਰਹਿੰਦੀਆਂ ਹਨ। ਉਹ ਲੋਕ ਤੇ ਸਰਕਾਰਾਂ ਨਹੀਂ ਚਾਹੁੰਦੀਆਂ ਕਿ ਲੋਕਾਂ ਨੂੰ ਭਗਤ ਸਿੰਘ ਤੇ ਉਹਨਾਂ ਵਰਗੇ ਸੁਲਝੇ ਹੋਏ ਮਹਾਨ ਚਿੰਤਕਾਂ ਦੇ ਵਿਚਾਰਾਂ ਦਾ ਪਤਾ ਲੱਗੇ। ਇਹ ਇਤਿਹਾਸ ਦਾ ਅਜੀਬ ਤਮਾਸ਼ਾ ਹੈ ਕਿ ਹਾਕਮ ਵਰਗ ਆਪਣੇ ਹਿਤਾਂ ਦੇ ਸ਼ੁਭਚਿੰਤਕਾਂ ਨੂੰ ਮਹਾਨ ਤੇ ਦੇਸ਼ ਭਗਤ ਐਲਾਨਦਾ ਹੈ ਅਤੇ ਦੂਜਿਆਂ ਨੂੰ ਦੇਸ਼ ਧਰੋਹੀ ਜਾਂ ਭਟਕੇ ਹੋਏ।



# ਇਕ ਪਿੰਡ ਦੀ ਕਹਾਣੀ, ਪ੍ਰਿੰਦਿਆਂ ਦੀ ਜ਼ੁਬਾਨੀ

*ਜਰਨੈਲ ਸਿੰਘ*

ਇਕ ਪਿੰਡ ਦੇ ਬੜੇ ਪੁਰਾਣੇ ਛੱਪੜ ਦੇ ਕਿਨਾਰੇ ਦੋ ਰੁੱਖ, ਇਕ ਟਾਹਲੀ ਦਾ ਤੇ ਦੂਸਰਾ ਕਿੱਕਰ ਦਾ ਪਿਛਲੇ ਲੰਮੇ ਸਮੇਂ ਤੋਂ ਖੜ੍ਹੇ ਚਲੇ ਆ ਰਹੇ ਹਨ। ਇਨ੍ਹਾਂ ਰੁੱਖਾਂ ਉਤੇ ਵੰਨ-ਸੁਵੰਨੇ ਪੰਛੀਆਂ ਦੀਆਂ ਕਈ ਪੁਸ਼ਤਾਂ ਨੇ ਆਪੋ-ਆਪਣਾ ਸਮਾਂ ਗੁਜ਼ਾਰਿਆ ਹੈ। ਕਿੱਕਰ ਉਤੇ ਪੰਛੀਆਂ ਦਾ ਸਭ ਤੋਂ ਪੁਰਾਣਾ ਵਸ ਰਿਹਾ ਪਰਿਵਾਰ ਬਗਲੇ ਦਾ ਹੈ, ਜਦੋਂ ਕਿ ਟਾਹਲੀ 'ਤੇ ਬਸੇਰਾ ਕਰ ਰਿਹਾ ਸਭ ਤੋਂ ਵਡੇਰਾ ਪਰਿਵਾਰ ਕਾਂ ਦਾ ਹੈ। ਇਹ ਰੁੱਖ 'ਤੇ ਪੰਛੀਆਂ ਦੇ ਪਰਿਵਾਰ ਬਦਲੇ ਜ਼ਮਾਨੇ ਦੀ ਨੁਹਾਰ ਨੂੰ ਮਹਿਸੂਸ ਕਰਨ ਵਾਲੇ ਚਸ਼ਮਦੀਦ ਗਵਾਹ ਹਨ। ਟਾਹਲੀ 'ਤੇ ਵੱਸ ਰਹੇ ਕਾਂਵਾਂ ਦੇ ਪਰਿਵਾਰ ਦਾ ਸਭ ਤੋਂ ਵਡੇਰੀ ਉਮਰ ਦਾ ਕਾਂ ਅਤੇ ਕਿੱਕਰ 'ਤੇ ਰਹਿ ਰਹੇ ਬਗਲਿਆਂ ਦੇ ਖਾਨਦਾਨ ਦਾ ਸਭ ਤੋਂ ਵਡੇਰਾ ਬਗਲਾ ਆਪਸ ਵਿਚ ਗੂੜ੍ਹੇ ਆੜੀ ਹਨ। ਹਰ ਰੋਜ਼ ਸ਼ਾਮ ਨੂੰ ਸੂਰਜ ਛਿਪਣ ਦੇ ਬਾਅਦ ਬਹਿ ਕੇ ਗੱਲਾਂ ਕਰਨਾ ਉਨ੍ਹਾਂ ਦੀ ਜ਼ਿੰਦਗੀ ਦਾ ਇਕ ਨਿਯਮ ਬਣ ਚੁੱਕਾ ਸੀ। ਸੂਰਜ ਢਲਣ ਦੇ ਨਾਲ ਜਦੋਂ ਉਹਨਾਂ ਦੇ ਪਰਿਵਾਰਾਂ ਦੇ ਜੀਅ ਆਪੋ-ਆਪਣੇ ਆਲ੍ਹਣਿਆਂ 'ਚ ਮੁੜ ਆਉਂਦੇ ਤਾਂ ਕਦੀ ਕਾਂ ਉਡਾਰੀ ਮਾਰ ਕੇ ਆਪਣੇ ਬੇਲੀ ਬਗਲੇ ਕੋਲ ਕਿੱਕਰ 'ਤੇ ਜਾ ਬਹਿੰਦਾ ਤੇ ਕਦੀ ਬਗਲਾ ਟਾਹਲੀ 'ਤੇ ਕਾਂ ਕੋਲ ਚਲਾ ਜਾਂਦਾ।

ਅੱਜ ਵੀ ਜਦੋਂ ਉਨ੍ਹਾਂ ਦੇ ਬਾਲ-ਬੱਚੇ ਵਾਪਸ ਮੁੜ ਆਏ ਤਾਂ ਕਾਂ ਛੇਤੀ ਨਾਲ ਉਡਾਰੀ ਮਾਰ ਕੇ ਕਿੱਕਰ 'ਤੇ ਚਲਾ ਗਿਆ। ਅੱਜ ਕਾਂ ਦਾ ਚਿਹਰਾ ਕੁਝ ਲੱਥਾ-ਲੱਥਾ ਸੀ। ਉਸਦੇ ਉਦਾਸ ਚਿਹਰੇ ਨੂੰ ਦੇਖ ਕੇ ਬਗਲੇ ਨੇ ਆਪਣੇ ਬੇਲੀ ਨੂੰ ਪੁੱਛਿਆ, "ਕੀ ਸੋਚਦੈਂ ਭਰਾਵਾ, ਅੱਜ ਕੁਝ ਉਖੜਿਆ-ਉਖੜਿਆ ਨਜ਼ਰ ਆ ਰਿਹੈਂ।" ਅੱਗੋਂ ਕਾਂ ਨੇ ਜਵਾਬ ਦਿੱਤਾ, "ਸੱਚੀ ਗੱਲ ਏ ਆੜੀ ਤੂੰ ਮੇਰਾ ਚਿਹਰਾ ਸਹੀ ਪੜ੍ਹ ਲਿਆ ਏ, ਅਸਲ 'ਚ ਮੈਂ ਆਪਣੇ ਬੱਚਿਆਂ ਦੇ ਭਵਿੱਖ ਨੂੰ ਲੈ ਕੇ ਚਿੰਤਾਤੁਰ ਹਾਂ। ਮੈਂ ਕਈ ਦਿਨਾਂ ਤੋਂ ਇਸ ਮਨੁੱਖ ਜਾਤੀ ਦੇ ਕਾਰਿਆਂ ਦਾ ਵਿਸ਼ਲੇਸ਼ਣ ਕਰ ਰਿਹਾ ਹਾਂ, ਤੇ ਮੈਨੂੰ ਇਉਂ ਲੱਗਿਆ ਕਿ ਜੇ ਇਹ ਬਾਜ ਨਾ ਆਇਆ ਤੇ ਇਸਨੇ ਆਪਣੀ ਜਾਤ ਦਾ ਘਾਣ ਤਾਂ ਕਰ ਹੀ ਦੇਣਾ ਹੈ ਨਾਲ ਬਚਣਾ ਅਸੀਂ ਪਸ਼ੂ-ਪੰਛੀਆਂ ਵੀ ਨਹੀਂ ਤੇ ਨਾ ਹੀ ਇਨ੍ਹਾਂ ਰੁੱਖਾਂ ਨੇ।" ਬਗਲੇ ਨੇ ਕਾਂ ਦੀ ਗੱਲ ਸੁਣ ਕੇ ਲੰਮਾ ਹਾਉਕਾ ਭਰਿਆ ਤੇ ਕਹਿਣ ਲੱਗਾ, "ਦੋਸਤ ਤੂੰ ਸੱਚ ਹੀ ਕਹਿ ਰਿਹਾ ਹੈਂ, ਸਾਡਾ ਹੁਣ ਇੱਥੇ ਟਿਕੇ ਰਹਿਣਾ ਔਖਾ ਹੋ ਗਿਆ ਏ, ਆਪਾਂ ਇਸ ਪਿੰਡ ਦੀ ਹੀ ਗੱਲ ਕਰੀਏ ਜਿਸ ਦੀ ਫਿਜ਼ਾ ਵਿਚ ਸਾਡੀਆਂ ਕਈ ਪੁਸ਼ਤਾਂ ਗੁਜ਼ਰੀਆਂ ਨੇ ਪਰ ਹੁਣ ਇੱਥੋਂ ਦੀ ਹਵਾ, ਪਾਣੀ, ਧਰਤੀ ਅਤੇ ਉਸ ਤੋਂ ਪੈਦਾ ਹੋ ਰਿਹਾ ਅਨਾਜ ਇੰਨਾਂ ਜ਼ਹਿਰੀਲਾ ਕਰ ਦਿੱਤਾ ਗਿਆ ਏ ਕਿ ਸਾਡੇ ਲਈ ਕਿਆਮਤ ਦੇ ਦਿਨ ਨਜ਼ਰ ਆਉਣ ਲੱਗ ਪਏ ਨੇ।" ਕਾਂ ਬਗਲੇ ਦੀ ਗੱਲ ਸੁਣਨ ਤੋਂ ਬਾਅਦ ਕਹਿਣ ਲੱਗਿਆ, "ਵੀਰਾ ਤੈਨੂੰ ਚੇਤਾ ਏ ਨਾ ਜਦੋਂ ਅਸੀਂ ਨਿੱਕੇ ਹੁੰਦੇ ਸੀ ਤਾਂ ਇਸ ਪਿੰਡ ਦੇ ਚਾਰ-ਚੁਫੇਰੇ ਵੰਨ-ਸੁਵੰਨੇ ਰੁੱਖ ਕਿੱਕਲੀ ਪਾਇਆ ਕਰਦੇ ਸਨ। ਗਰਮੀਆਂ ਦਾ ਦੁਪਹਿਰਾ ਗੁਰਦੁਆਰੇ ਵਿਚਲੇ ਬੋਹੜ ਹੇਠਾਂ ਕੱਟਣਾ ਪੇਂਡੂ ਜ਼ਿੰਦਗੀ ਦਾ ਹਿੱਸਾ ਸੀ, ਫਿਰ ਉਹ ਬੋਹੜ ਵੱਢ ਕੇ ਗੁਰਦੁਆਰੇ ਦੀ ਇਮਾਰਤ ਨੂੰ ਪੱਕੀ ਤੇ ਵੱਡੀ ਕਰ ਦਿੱਤਾ ਗਿਆ, ਨਵੀਂ ਪੱਥਰਾਂ ਨਾਲ ਸਜਾਈ ਇਮਾਰਤ ਨੂੰ ਪਿੰਡ ਦੀ ਤਰੱਕੀ ਦਾ ਚਿੰਨ੍ਹ ਸਮਝਿਆ ਗਿਆ ਏ, ਇਸੇ ਤਰ੍ਹਾਂ ਹੀ ਲੋਕਾਂ ਨੇ ਆਪਣੇ ਘਰਾਂ ਦੇ ਵਿਹੜਿਆਂ ਵਿਚੋਂ ਰੁੱਖਾਂ ਦਾ ਸਫਾਇਆ ਕਰ ਦਿੱਤਾ ਹੈ ਤੇ ਪੱਕੀਆਂ ਇੱਟਾਂ ਦੇ ਬਣੇ ਘਰਾਂ ਨੇ ਮਨੁੱਖ ਦੇ ਕੋਮਲ ਹਿਰਦਿਆਂ ਨੂੰ ਵੀ ਇਨ੍ਹਾਂ ਵਾਂਗ ਹੀ ਸਖ਼ਤ ਕਰ ਦਿੱਤਾ ਹੈ।" ਬਗਲਾ ਜਿਹੜਾ ਕਿ ਚੁੱਪ ਚਾਪ ਕਾਂ ਦੀ ਗੱਲ ਸੁਣਦਾ ਰਿਹਾ ਬੋਲਣ ਲੱਗਿਆ, "ਆਹ ਸਾਡੇ ਵਾਲੇ ਦੋ ਰੁੱਖ ਪੁਰਾਣਿਆਂ ਰੁੱਖਾਂ ਚੋਂ ਪਤਾ ਨਹੀਂ ਕਿਵੇਂ ਬਚੇ ਰਹਿ ਗਏ ਆ, ਕੱਲ੍ਹ ਮੇਰਾ ਛੋਟਾ ਪੋਤਰਾ ਦੱਸ ਰਿਹਾ ਸੀ ਕਿ ਜਿੰਨੀਆਂ ਕਿੱਕਰਾਂ ਜਰਨੈਲੀ ਸੜਕ ਤੇ ਲੱਗੀਆਂ ਨੇ ਉਨ੍ਹਾਂ ਵਿਚੋਂ ਬਹੁਤੀਆਂ ਦੇ ਸਾਹ ਸੁੱਕ ਗਏ ਨੇ, ਪਤਾ ਨਹੀਂ ਕਿਹੜੀ ਚੰਦਰੀ ਬਿਮਾਰੀ ਇਨ੍ਹਾਂ ਰੁੱਖਾਂ ਨੂੰ ਅੰਦਰੋਂ-ਅੰਦਰੀ ਖ਼ਾਈ ਜਾ ਰਹੀ ਹੈ। ਅਤੇ ਆਹ ਸਾਡੇ ਵਾਲੀ ਕਿੱਕਰ ਈ ਪਤਾ ਨਹੀਂ ਕਿਹੜੇ ਸੁੱਕ ਜਾਏ।" ਦੋਹਾਂ ਨੂੰ ਗੰਭੀਰ ਗੱਲਾਂ 'ਚ ਮਗਨ ਦੇਖ ਕੇ ਉਨ੍ਹਾਂ ਦੇ ਪਰਿਵਾਰਾਂ ਦੇ ਬਾਕੀ ਜੀਅ ਵੀ ਅੱਜ ਉਨ੍ਹਾਂ ਦੁਆਲੇ ਆ ਜੁੜੇ।

ਕਾਂ ਦੇ ਪਰਿਵਾਰ ਦੀ ਸਭ ਤੋਂ ਵੱਡੀ ਨੂੰਹ ਝਕਦਿਆਂ ਝਕਦਿਆਂ ਕਹਿਣ ਲੱਗੀ, "ਬਾਪੂ ਜੀ ਇਹ ਛੱਪੜ ਵੀ ਤਾਂ ਇਨ੍ਹਾਂ ਪੇਂਡੂਆਂ ਦੇ ਜੀਵਨ ਦਾ ਇਕ ਮਹੱਤਵਪੂਰਨ ਅੰਗ ਸੀ, ਕੁੜੀਆਂ-ਚਿੜੀਆਂ ਨੇ ਇਸ 'ਚੋਂ ਚੀਕਣੀ ਮਿੱਟੀ ਕੱਢ ਕੇ ਚੁੱਲ੍ਹੇ ਚੌਂਕੇ ਬਣਾਉਣੇ, ਕੰਧਾਂ ਲਿਪਣੀਆਂ ਤੇ ਹੋਰ ਕਈ ਪ੍ਰਕਾਰ ਦੇ ਕੱਚੇ ਭਾਂਡੇ ਇਸ ਛੱਪੜ ਦੀ ਮਿੱਟੀ ਤੋਂ ਤਿਆਰ ਕਰਿਆ ਕਰਨੇ, ਪਰ ਹੁਣ ਇਹ ਛੱਪੜ ਤਾਂ ਘਰਾਂ ਦੀ ਗੰਦਗੀ ਨੂੰ ਖਪਾਉਣ ਦਾ ਸਾਧਨ ਬਣ ਗਿਆ ਹੈ।" ਕਾਂ ਦੀ ਨੂੰਹ ਨੂੰ ਗੱਲਬਾਤ 'ਚ ਹਿੱਸਾ ਲੈਂਦਿਆਂ ਵੇਖ ਕੇ ਬਗਲੇ ਦੀ ਨੂੰਹ ਵੀ ਹੌਸਲਾ ਜਿਹਾ ਆ ਗਿਆ ਤੇ ਉਹ ਬੋਲੀ, "ਤੂੰ ਕਹਿੰਦੀ ਏਂ ਭੈਣੇ, ਜਦੋਂ ਮੈਂ ਨਵੀਂ ਵਿਆਹੀ ਆਈ ਸੀ ਤਾਂ ਜਦ ਕਦੀ ਵੀ ਤਾਜ਼ੀਆਂ ਮੱਛੀਆਂ ਨੂੰ ਖਾਣ ਨੂੰ ਜੀਅ ਕਰਨਾ ਤਾਂ ਇਕ ਉਡਾਰੀ ਲਾਉਣੀ ਤੇ ਛੱਪੜ ਚੋਂ ਮਨ ਪਸੰਦ ਸਵਾਦਲਾ ਭੋਜਨ ਲੈ ਕੇ ਮੁੜਨਾ ਹੁਣ ਤਾਂ ਭੈਣੇ ਸਾਬਣ ਦੀ ਝੱਗ ਨਾਲ ਮੂੰਹ ਬੇਸੁਆਦਲਾ ਹੋ ਜਾਂਦਾ ਏ। ਇਹ ਛੱਪੜ ਵੰਨ-ਸੁਵੰਨੇ ਜਲ-ਜੀਵਾਂ ਦੀ ਪਨਾਹ ਸੀ, ਨਾ ਇੱਥੇ ਹੁਣ ਮੱਛੀਆਂ ਨੇ ਤੇ ਨਾ ਹੀ ਕੱਛੂ ਕੁੰਮੇ ਰਹੇ ਨੇ, ਡੱਡੂ ਵੀ ਟਾਵਾਂ-ਟਾਵਾਂ ਹੀ ਨਜ਼ਰ ਆਉਂਦਾ ਏ। ਆਹ ਸਿਰਫ ਇਕ ਬੂਟੀ ਜਿਹੀ ਨਜ਼ਰ ਆ ਰਹੀ ਹੈ ਜਿਹੜੀ ਕਿ ਕਿਸੇ ਅੰਗਰੇਜਣੀ ਦੁਆਰਾ ਆਪਣੀ ਘਰ ਦੀ ਛੱਪੜੀ 'ਚ ਸਜਾਵਟ ਲਈ ਲਿਆਂਦੀ ਗਈ ਸੀ।" ਨੌਜਵਾਨ ਕਾਂ ਜਿਹੜਾ ਕਿ ਬੜੇ ਚਿਰ ਤੋਂ ਆਪਣੀ ਗੱਲ ਕਹਿਣ ਦਾ ਹੀਆ ਕਰ ਰਿਹਾ ਸੀ ਅੱਜ ਉਹ ਕੁਝ ਡਰਿਆ-ਡਰਿਆ ਲੱਗ ਰਿਹਾ ਸੀ। ਉਹ ਬੜੇ ਮਸੋਸੇ ਮਨ ਨਾਲ ਕਹਿਣ ਲੱਗਿਆ, "ਅੱਜ ਮੇਰੇ ਦੋਸਤ ਬਿਜੜੇ ਦਾ ਸਾਰਾ ਪਰਿਵਾਰ ਅੱਗ ਦੀ ਭੇਂਟ ਚੜ੍ਹ ਗਿਆ ਏ, ਕਣਕ ਦੇ ਨਾੜ ਨੂੰ ਕਿਸੇ ਜੱਟ ਨੇ ਅੱਗ ਲਾ ਦਿੱਤੀ ਤੇ ਇਸ ਅੱਗ ਨੇ ਖੇਤ ਦੀ ਵੱਟ ਤੇ ਉੱਗੇ ਕਾਨਿਆਂ ਤੇ ਘਰ ਪਾਈ ਬੈਠੇ ਬਿਜੜੇ ਪਰਿਵਾਰ ਨੂੰ ਆਪਣੀ ਲਪੇਟ 'ਚ ਲੈ ਲਿਆ। ਇਹ ਕਿਸਾਨ ਫਸਲਾਂ ਦੀ ਰਹਿੰਦ-ਖੂੰਹਦ ਨੂੰ ਜਦ ਵੀ ਅੱਗ ਲਾਉਂਦਾ ਏ, ਖੇਤ ਦੀ ਸਫਾਈ ਨਹੀਂ ਕਰ ਰਿਹਾ ਹੁੰਦਾ, ਸਗੋਂ ਆਪਣੀ ਕਿਸਮਤ ਤੇ ਪੋਚਾ ਫੇਰ ਰਿਹਾ ਹੁੰਦਾ ਏ।" ਇਸ ਨੌਜਵਾਨ ਕਾਂ ਦੇ ਦੋਸਤ ਬਿਜੜੇ ਪਰਿਵਾਰ ਨਾਲ ਵਾਪਰੇ ਇਸ ਹੌਲਨਾਕ ਕਾਂਡ ਨੂੰ ਸੁਣਕੇ ਸਾਰੇ ਤ੍ਰਾਹ-ਤ੍ਰਾਹ ਕਰਨ ਲੱਗ ਪਏ। ਬਜ਼ੁਰਗ

ਬਗਲਾ ਬੋਲਿਆ, "ਪੁੱਤਰਾ ਇਹ ਤਾਂ ਮਾੜਾ ਹੋਇਆ, ਇਹ ਘਟਨਾ ਤੇਰੀ ਅੱਖੀਂ ਵਾਪਰੀ ਏ ਤੇ ਪਤਾ ਲੱਗ ਗਿਆ ਏ। ਤੈਨੂੰ ਪਤੈ, ਗਿਰਝਾਂ ਕਿੱਥੇ ਗਈਆਂ ਨੇ ?" ਨੌਜਵਾਨ ਕਾਂ ਕਹਿਣ ਲੱਗਾ, "ਮੈਂ ਸੁਣਿਆ ਕਿ ਉਹ ਇਹ ਇਲਾਕਾ ਹੀ ਛੱਡ ਗਈਆਂ ਨੇ।"

"ਓਏ ਨਹੀਂ ਪਾਗਲਾ ਉਹ ਇਲਾਕਾ ਨਹੀਂ ਸੰਸਾਰ ਹੀ ਛੱਡ ਗਈਆਂ ਨੇ।" ਬਗਲਾ ਬੋਲਿਆ, "ਆਹ ਆਦਮੀ ਜਿਹੜਾ ਪਸ਼ੂਆਂ ਦੇ ਢਿੱਡ ਚੋਂ ਧੱਕੇ ਨਾਲ ਦੁੱਧ ਕੱਢਣ ਲਈ ਟੀਕੇ ਲਾਉਂਦਾ ਏ ਨਾ ਉਹ ਇਨ੍ਹਾਂ ਟੀਕਿਆਂ ਨੇ ਹੀ ਖਤਮ ਕੀਤੀਆਂ ਨੇ, ਇਹ ਮਰੀਆਂ ਹੋਈਆਂ ਮੱਝਾਂ-ਗਾਵਾਂ ਦਾ ਜਦੋਂ ਇਹ ਗਿਰਝਾਂ ਮਾਸ ਖਾਂਦੀਆਂ ਸਨ ਤਾਂ ਇਨ੍ਹਾਂ ਦੇ ਸਰੀਰ ਵਿਚ ਲਾਏ ਗਏ ਖਤਰਨਾਕ ਟੀਕਿਆਂ ਨੇ ਗਿਰਝਾਂ ਦੇ ਸਰੀਰਕ ਤੰਤਰ ਤੇ ਅਜਿਹਾ ਮਾਰੂ ਅਸਰ ਪਾਇਆਂ ਕਿ ਹੁਣ ਉਨ੍ਹਾਂ ਦਾ ਲੱਗਭਗ ਖੁਰਾ ਖੋਜ ਹੀ ਮਿਟ ਚੱਲਿਐ, ਪਤਾ ਨਹੀਂ ਇਹ ਬੰਦੇ ਦਾ ਪੁੱਤ ਕਿਉਂ ਨਹੀਂ ਸਮਝਦਾ ਕਿ ਜੇ ਇਹ ਸਖਤ ਜਾਨ ਗਿਰਝਾਂ ਇਹਨਾਂ ਟੀਕਿਆਂ ਨੇ ਖਾ ਲਈਆਂ ਨੇ ਤੇ ਇਨ੍ਹਾਂ ਟੀਕਿਆਂ ਦੇ ਅਸਰ ਵਾਲਾ ਦੁੱਧ ਪੀ ਕੇ ਉਨ੍ਹਾਂ ਦੇ ਸਰੀਰਾਂ ਨਾਲ ਕੀ ਵਾਪਰਦਾ ਹੋਊ।"

ਵਡੇਰਾ ਕਾਂ ਜਿਹੜਾ ਕਿ ਕਾਫੀ ਸਮੇਂ ਤੋਂ ਚੁੱਪ ਬੈਠਾ ਸੀ ਬੋਲਿਆ, "ਮਨੁੱਖ ਨੇ ਛੱਡਣਾ ਕਿਸੇ ਨੂੰ ਵੀ ਨਹੀਂ, ਚੂਹਿਆਂ ਨੂੰ ਮਾਰਦਾ ਏ ਦਾਣੇ ਬਚਾਉਣ ਲਈ ਦਵਾਈ ਲੱਗੇ ਦਾਣੇ ਖੁਵਾ ਕੇ ਤੇ ਉਨ੍ਹਾਂ ਚੂਹਿਆਂ ਨੂੰ ਖਾ ਕੇ ਮਰ ਜਾਂਦੇ ਨੇ ਉੱਲੂ। ਭਈ ਨਾ ਬਚਣੈ ਪਾਣੀ ਤੇ ਨਾ ਬਚਣੀ ਏ ਧਰਤੀ ਦੀ ਉਪਜਾਊ ਸ਼ਕਤੀ, ਮਨੁੱਖ ਦੇ ਅਜਿਹੇ ਕਾਰਿਆਂ ਨੇ ਉਸਦੇ ਖਾਤਮੇ ਦੇ ਖਤਰੇ ਦੀ ਘੰਟੀ ਵਜਾ ਦਿੱਤੀ ਹੈ। ਜੇ ਅਜੇ ਵੀ ਇਹ ਨਾ ਸੰਭਲਿਆ ਫਿਰ ਇਹ ਕਦੇ ਵੀ ਨਹੀਂ ਸੰਭਲ ਸਕੇਗਾ।" ਉਨ੍ਹਾਂ ਨੂੰ ਗੱਲਾਂ ਕਰਦਿਆਂ ਰਾਤ ਕਾਫੀ ਹੋ ਗਈ ਸੀ ਤੇ ਛੋਟੇ ਬੱਚੇ ਸੌਣ ਲਈ ਕਾਹਲੇ ਪੈ ਗਏ ਸਨ। "ਚੰਗਾ ਭਰਾ ਬਗਲਿਆ ਅੱਜ ਦੀ ਗੱਲਬਾਤ ਇੱਥੇ ਹੀ ਖਤਮ ਕਰਦੇ ਹਾਂ ਕਿ ਰੱਬ ਮੱਤ ਦੇਵੇ ਇਨ੍ਹਾਂ ਮਨੁੱਖਾਂ ਨੂੰ।" ਕਹਿੰਦਾ ਹੋਇਆ ਕਾਂ ਆਪਣੇ ਟੱਬਰ ਨੂੰ ਲੈ ਕੇ ਟਾਹਲੀ 'ਤੇ ਮੁੜ ਆਇਆ।

*(ਮੈਗਜ਼ੀਨ 'ਨਿਰਮਲ ਦੇਹੀ' ਵਿਚੋਂ ਧੰਨਵਾਦ ਸਹਿਤ)*

# ਵਹਿਮ ਭਰਮ ਅਤੇ ਡਾਕਟਰੀ ਲੁੱਟ

*ਕੁਲਵੰਤ ਜੀਰਾ*

ਸਮਾਜ ਵਿਚਲੇ ਵਹਿਮ-ਭਰਮ ਤੇ ਅੰਧਵਿਸ਼ਵਾਸ ਵੀ ਬਿਮਾਰੀ ਹਨ। ਜਿੰਨੀ ਇਹ ਵਿਆਪਕ ਬਿਮਾਰੀ ਹੈ, ਉਨਾਂ ਸਾਡੇ ਕੋਲ ਇਸਦਾ ਵਿਆਪਕ ਬਦਲ ਨਹੀਂ ਸਿਵਾਏ ਲੋਕਾਂ ਨੂੰ ਜਾਗਰੂਕ ਕਰਨ ਦੇ ਅਤੇ ਇਸ ਅਮਲ ਦੀ ਰਫ਼ਤਾਰ ਬਹੁਤ ਧੀਮੀ ਹੈ। ਜਦ ਕਿ ਇਸ ਦੇ ਮੁਕਾਬਲੇ ਸਮਾਜ 'ਚ ਇਸ਼ਤਿਹਾਰਾਂ ਰਾਹੀਂ ਲੋਕਾਂ ਨੂੰ ਮੂਰਖ ਬਨਾਉਣ ਵਾਲਿਆਂ ਦਾ ਪ੍ਰਚਾਰ ਬਹੁਤ ਤੇਜ਼ ਹੈ। ਟੀ. ਵੀ. ਸੀਰੀਅਲ ਤੇ ਅਖਬਾਰਾਂ ਵੀ ਇਹਨਾਂ ਦਾ ਸਾਥ ਦੇ ਰਹੀਆਂ ਹਨ।

ਵਹਿਮਾਂ-ਭਰਮਾਂ 'ਚ ਫਸ ਕੇ ਅਖੌਤੀ ਸਿਆਣਿਆਂ, ਨੀਮ ਹਕੀਮਾਂ ਤੋਂ ਚੰਗੀ ਲੁੱਟ ਕਰਾ ਚੁੱਕੇ ਲੋਕਾਂ ਨੂੰ ਹਰ ਕੋਈ ਚੰਗੇ ਡਾਕਟਰਾਂ ਦੀ ਸਲਾਹ ਦਿੰਦਾ ਹੈ। ਪਰ ਅੱਜ ਡਾਕਟਰ ਵੀ ਲੁੱਟ ਘੱਟ ਨਹੀਂ ਕਰਦੇ ਅਖੌਤੀ ਸਿਆਣਿਆਂ ਤੋਂ ਨੀਮ ਹਕੀਮਾਂ ਦੇ ਮੁਕਾਬਲੇ। ਹੁਣ ਉਹ ਪਹਿਲਾਂ ਵਾਲੀ ਸੇਵਾ ਭਾਵਨਾ ਨਹੀਂ ਰਹੀ। ਡਾਕਟਰੀ ਕਿੱਤਾ ਪੂਰੀ ਤੇ ਪੂਰੀ ਤਰ੍ਹਾਂ ਕਾਰੋਬਾਰੀ ਹੋ ਚੁੱਕਾ ਹੈ। ਕੁਝ ਡਾਕਟਰ ਤਾਂ ਲੁੱਟਣ ਲਈ ਅਖੌਤੀ ਸਿਆਣਿਆਂ ਤੋਂ ਵੀ ਅਗੇ ਨਿਕਲ ਗਏ ਹਨ।

ਇਕ ਆਦਮੀ ਦੀ ਬਿਮਾਰੀ ਦਾ ਇਲਾਜ ਕਰਾਉਂਦੇ ਮਾੜੇ ਘਰ ਦੀ ਹਾਲਤ ਹੋਰ ਵੀ ਮਾੜੀ ਹੋ ਜਾਂਦੀ ਹੈ। ਕਈ ਵਾਰ ਤਾਂ ਬਿਮਾਰੀ ਘਰ ਦਾ ਸਾਰਾ ਕੁਝ ਰੋਹੜ ਕੇ ਲੈ ਜਾਂਦੀ ਹੈ ਤੇ ਸਾਰਾ ਟੱਬਰ ਕਰਜੇ ਦੇ ਬੋਝ ਹੇਠਾਂ ਦਬ ਜਾਂਦਾ ਹੈ। ਕਰਜੇ ਕਾਰਨ ਘਰੇਲੂ ਕਲੇਸ਼, ਲੜਾਈ ਝਗੜਾ, ਚਿੰਤਾ, ਟੈਨਸ਼ਨ ਦਾ ਜਿਹੜਾ ਚੱਕਰ ਚਲਦਾ ਹੈ ਸਾਨੂੰ ਸਭ ਨੂੰ ਪਤਾ ਹੀ ਹੈ। ਟੈਨਸ਼ਨ ਮਨ ਤੇ ਮਨ ਸਰੀਰ ਤੇ ਬੁਰਾ ਅਸਰ ਪਾਉਂਦੀ ਹੈ, ਬਿਮਾਰੀ ਦੂਰ ਨਹੀਂ ਹੁੰਦੀ ਸਗੋਂ ਹੋਰ ਜਟਿਲ ਹੋ ਜਾਂਦੀ ਹੈ।

ਆਮ ਆਦਮੀ ਅਨਪੜ੍ਹ ਤਾਂ ਹੈ, ਉਸਨੂੰ ਆਪਣੀ ਆਪ ਸਹੇੜੀ ਬਿਮਾਰੀ ਦੇ ਕਾਰਨਾਂ ਦਾ ਕੀ ਪਤਾ ਹੋਣਾ, ਉਹ ਤਾਂ ਬਿਮਾਰੀ ਦੀਆਂ ਅਲਾਮਤਾਂ ਬਿਆਨ ਕਰਨ 'ਚ ਵੀ ਗਲਤੀ ਕਰ ਜਾਂਦਾ ਹੈ। ਜੋ ਕੁਝ ਉਹ ਦੱਸਣਾ ਚਾਹੁੰਦਾ ਹੈ, ਉਸ ਕੋਲੋਂ ਡਾਕਟਰ ਸਾਹਮਣੇ ਠੀਕ ਤਰ੍ਹਾਂ ਦੱਸ ਵੀ ਨਹੀਂ ਹੁੰਦਾ ਤੇ ਡਾਕਟਰ ਨੂੰ ਵੀ ਬਿਮਾਰੀ ਦੀ ਜੜ੍ਹ ਜਾਣਨ ਵਿੱਚ ਕੋਈ ਦਿਲਚਸਪੀ ਨਹੀਂ ਹੁੰਦੀ ਮਗਰ ਮਰੀਜ਼ਾਂ ਦੀ ਲਾਈਨ ਜੋ ਲੱਗੀ ਹੁੰਦੀ ਹੈ।

ਸਾਡੀ ਅੰਦਰੂਨੀ ਸਰੀਰਕ ਪ੍ਰਣਾਲੀ ਐਨੀ ਗੁੰਝਲਦਾਰ ਹੈ ਕਿ ਕਬਜ਼ ਵਰਗੀ ਆਮ ਜਿਹੀ ਬਿਮਾਰੀ ਦੇ ਵੀ ਕਈ ਕਾਰਨ ਹੋ ਸਕਦੇ ਹਨ। ਮਾਨਸਿਕ ਟੈਨਸ਼ਨ, ਚਿੰਤਾ ਅਤੇ ਜਿਆਦਾ ਸੋਚਨਾ ਵੀ ਕਬਜ਼ ਦੇ ਅਨੇਕਾਂ ਕਾਰਨਾਂ ਵਿਚੋਂ ਇਕ ਕਾਰਨ ਹੈ। ਜਦੋਂ ਪੜ੍ਹਿਆ ਲਿਖਿਆ ਸਮਝਦਾਰ ਆਦਮੀ ਵੀ ਡਾਕਟਰ ਕੋਲ ਜਾ ਕੇ ਕਹਿੰਦਾ ਹੈ ਕਿ ਮੈਨੂੰ ਅਕਸਰ ਕਬਜ ਰਹਿੰਦੀ ਹੈ ਤਾਂ ਡਾਕਟਰ ਦਵਾਈ ਦੇ ਕੇ ਅਗਲੇ ਮਰੀਜ਼ ਵੱਲ ਹੋ ਜਾਂਦਾ ਹੈ। ਇਹ ਜਾਨਣ ਦੀ ਕੋਸ਼ਿਸ਼ ਨਹੀਂ ਕਰਦਾ ਕਿ ਇਸ ਦਾ ਕਾਰਨ ਕੀ ਹੈ? ਅਤੇ ਨਾ ਹੀ ਮਰੀਜ਼ ਪੁੱਛਦਾ ਹੈ। ਜੇਕਰ ਕਬਜ਼ ਦਾ ਕਾਰਨ ਟੈਨਸ਼ਨ ਹੈ ਤਾਂ ਕੋਈ ਦਵਾਈ ਕੀ ਕਾਟ ਕਰੇਗੀ ? ਕੁੱਝ ਆਰਜੀ ਰਾਹਤ ਜ਼ਰੂਰ ਮਿਲੇਗੀ ਜਦੋਂ ਆਦਮੀ ਫਿਰ ਉਸ ਵਿਰੋਧੀ ਮਾਹੌਲ ਵਿਚ ਜਾਂਦਾ ਹੈ ਤਾਂ ਫਿਰ ਉਹੀ ਬਿਮਾਰੀ ਆ ਘੇਰਦੀ ਹੈ। ਇਸ ਵਕਤੀ ਰਾਹਤ ਬਦਲੇ ਅੰਗਰੇਜ਼ੀ ਦਵਾਈ ਦਾ ਨੁਕਸਾਨ ਕਿਤੇ ਜਿਆਦਾ ਹੈ। ਇਸ ਤਰ੍ਹਾਂ ਡਾਕਟਰ ਬਦਲ ਬਦਲ ਕੇ ਆਰਜ਼ੀ ਇਲਾਜ ਕਰਾਉਂਦੇ ਸਰੀਰ ਕਮਜ਼ੋਰ ਹੋਣ ਦੇ ਨਾਲ ਆਰਥਿਕ ਲੁੱਟ ਵੀ ਹੁੰਦੀ ਰਹਿੰਦੀ ਹੈ। ਇਹ ਕੋਈ ਹੱਲ ਨਹੀਂ ਸਗੋਂ ਮਰੀਜ਼ ਦੇ ਮਨ 'ਚ ਬੈਠ ਜਾਂਦਾ ਹੈ ਕਿ ਮੇਰੀ ਬਿਮਾਰੀ ਐਨੀ ਗੰਭੀਰ ਹੈ ਕਿ ਡਾਕਟਰ ਨੂੰ ਵੀ ਸਮਝ ਨਹੀਂ ਲਗਦੀ।

ਬਹੁਤੀਆਂ ਬਿਮਾਰੀਆਂ ਦਵਾਈਆਂ ਤੋਂ ਬਿਨਾਂ ਚੰਗੇ ਸਲਾਹਕਾਰਾਂ ਦੀ ਯੋਗ ਅਗਵਾਈ ਨਾਲ ਵੀ ਠੀਕ ਹੋ ਸਕਦੀਆਂ ਹਨ। ਸੇਵਾ ਭਾਵਨਾ ਹੋਵੇ ਤਾਂ ਡਾਕਟਰ ਇਹ ਕੰਮ ਕਰ ਸਕਦੇ ਹਨ। ਪਰ ਖੂਹ 'ਚ ਡਿੱਗੀ ਇੱਟ ਕਦੋਂ ਸੁਕੀ ਨਿਕਲਦੀ ਹੈ। ਮਹਿੰਗੇ ਟੈਸਟ ਤਾਂ ਮਰੀਜ਼ ਨਾਲੋਂ ਡਾਕਟਰਾਂ ਲਈ ਜ਼ਿਆਦਾ ਫਾਇਦੇ ਮੰਦ ਹਨ। ਅਖੌਤੀ ਸਿਆਣਿਆਂ, ਨੀਮ ਹਕੀਮਾਂ ਤੋਂ ਚੰਗੇ ਡਾਕਟਰਾਂ ਦੇ ਵਿਚਾਲੇ ਦੀ ਕੜੀ ਦੀ ਪੂਰਤੀ ਕਰਨਾ ਸਮਾਜ ਸੇਵੀ ਜੱਥੇਬੰਦੀਆਂ ਅਤੇ ਚੇਤੰਨ ਵਿਅਕਤੀਆਂ ਦਾ ਫਰਜ ਬਣਦਾ ਹੈ।



*ਵਿਸ਼ੇਸ਼ ਰਿਪੋਰਟ*

# ਪੁਨਰ ਜਨਮ ਦੀ ਇਹ ਕਹਾਣੀ ਵੀ ਫਰਾਡ ਨਿਕਲੀ

*ਰਾਮ ਸਵਰਨ, ਰਾਜਿੰਦਰਜੀਤ*

ਪੰਜਾਬ ਦੀ ਤਰਕਸ਼ੀਲ ਲਹਿਰ ਨੂੰ ਇਹ ਫ਼ਖ਼ਰ ਹਾਸਲ ਹੈ ਕਿ ਉਸਨੇ ਆਪਣੇ ਦੋ ਦਹਾਕਿਆਂ ਦੇ ਸਫ਼ਰ ਦੌਰਾਨ ਆਪਣੇ ਸੀਮਤ ਸਾਧਨਾਂ ਦੇ ਬਾਵਜੂਦ ਵੀ ਹਰ ਗੈਰ-ਵਿਗਿਆਨਕ ਜਾਪਦੀ ਰਹੱਸਮਈ ਘਟਨਾ ਦੀ ਅਸਲੀਅਤ ਲੋਕਾਂ ਸਾਹਮਣੇ ਪੇਸ਼ ਕੀਤੀ ਹੈ। ਇਹੋ ਕਾਰਣ ਹੈ ਕਿ ਸਮਾਜ 'ਚ ਜਦ ਵੀ ਕੋਈ ਅਜਿਹੀ ਘਟਨਾ ਵਾਪਰਦੀ ਹੈ ਤਾਂ ਲੋਕ ਤਰਕਸ਼ੀਲਾਂ ਤੋਂ ਇਹ ਆਸ ਰੱਖਦੇ ਹਨ ਕਿ ਉਹ ਘਟਨਾ ਪਿੱਛੇ ਕੰਮ ਕਰਦੇ ਕਾਰਣਾਂ ਨੂੰ ਖੋਜ ਕੇ ਅਸਲੀਅਤ ਜੱਗ ਜ਼ਾਹਰ ਕਰਨ। ਆਤਮਾ, ਰੂਹਾਂ ਤੇ ਪੁਨਰ-ਜਨਮ ਦੇ ਸੈਂਕੜੇ ਕੇਸਾਂ ਦੀ ਕੀਤੀ ਗਈ ਪੜਤਾਲ ਇਹ ਦਰਸਾਉਂਦੀ ਹੈ ਕਿ ਇਹ ਸੰਕਲਪ ਬਿਲਕੁਲ ਥੋਥੇ ਤੇ ਕਲਪਨਾਵਾਂ ਉੱਪਰ ਆਧਾਰਿਤ ਹਨ।

13 ਦਸੰਬਰ, 2004 ਨੂੰ ਜਦ ਜਲੰਧਰ ਤੋਂ ਛਪਦੇ ਇੱਕ ਅਖ਼ਬਾਰ ਸਮੂਹ 'ਚ 6 ਸਾਲਾ ਸੰਦੀਪ ਕੌਰ ਦੇ ਕਥਿਤ ਪੁਨਰ-ਜਨਮ ਦੀ ਕਹਾਣੀ ਛਪੀ ਤਾਂ ਲੋਕਾਂ ਵਿੱਚ ਆਤਮਾ ਅਤੇ ਪੁਨਰ ਜਨਮ ਬਾਰੇ ਚਰਚਾ ਛਿੜੀ। ਅਗਿਆਨੀ ਲੋਕ, ਜਿਹੜੇ ਪਹਿਲਾਂ ਹੀ ਅਜਿਹੇ ਝੂਠੇ ਸੰਕਲਪਾਂ ਦਾ ਸ਼ਿਕਾਰ ਹਨ, ਦੀ ਧਾਰਨਾ ਨੂੰ ਤਾਂ ਬਲ ਮਿਲਿਆ ਪਰ ਸੂਝਵਾਨ ਤੇ ਤਰਕ ਨਾਲ ਸੋਚਣ ਵਾਲੇ ਲੋਕਾਂ ਇਸ ਕਹਾਣੀ ਨੂੰ ਗਹੁ ਨਾਲ ਵਾਚਕੇ ਤਰਕਸ਼ੀਲਾਂ ਦਾ ਪ੍ਰਤੀਕਰਮ ਉਡੀਕਣਾ ਸ਼ੁਰੂ ਕੀਤਾ।

ਅਖ਼ਬਾਰ 'ਚ ਛਪੀ ਕਹਾਣੀ ਅਨੁਸਾਰ ਮੁਕਤਸਰ ਤੋਂ 20 ਕਿਲੋਮੀਟਰ ਦੂਰ ਕੋਟਕਪੂਰਾ ਰੋਡ ਤੇ ਸਥਿਤ ਪਿੰਡ ਖਾਰਾ ਦੀ 6 ਸਾਲਾ ਲੜਕੀ ਸੰਦੀਪ ਕੌਰ ਪੁਤਰੀ ਪਰਮਿੰਦਰ ਸਿੰਘ ਪਹਿਲਾਂ ਪਿੰਡ ਮੌੜ (ਮੁਕਤਸਰ) ਦੇ ਕਿਸਾਨ ਮਹਿਣਾ ਸਿੰਘ ਦੀ ਲੜਕੀ ਕੰਵਲਜੀਤ ਹੁੰਦੀ ਸੀ ਜਿਸਦੀ 11 ਸਾਲ ਪਹਿਲਾਂ ਮੌਤ ਹੋ ਗਈ ਸੀ। ਉਸਦੇ ਪਰਿਵਾਰ ਦੇ ਦੱਸਣ ਅਨੁਸਾਰ ਜਦ ਉਹ 3 ਸਾਲ ਦੀ ਹੁੰਦੀ ਸੀ ਤਾਂ ਆਪਣੇ ਪਿਛਲੇ ਜਨਮ ਦੀਆਂ ਗੱਲਾਂ ਕਰਿਆ ਕਰਦੀ ਸੀ। ਜਦ ਉਹ ਉਸਨੂੰ ਪਿਛਲੇ ਜਨਮ ਦੇ ਪਿੰਡ ਮੌੜ ਲੈ ਕੇ ਗਏ ਤਾਂ ਉਸਨੇ ਆਪਣਾ ਪੁਰਾਣਾ ਘਰ ਪਹਿਚਾਣ ਲਿਆ ਤੇ ਫਿਰ ਉਸਨੇ ਪਿੰਡ ਹਾਥੀਆਂ ਵਾਲੀ ਜਿੱਥੇ ਹੁਣ ਮਹਿਣਾ ਸਿੰਘ ਦਾ ਪਰਿਵਾਰ ਰਹਿੰਦਾ ਹੈ, ਲਿਜਾਣ ਦੀ ਜ਼ਿਦ ਕੀਤੀ। ਜਦ ਉਸਦੀ ਦਾਦੀ ਬਲਜੀਤ ਕੌਰ ਉਰਫ਼ ਬੀਬੋ ਉਸਨੂੰ ਹਾਥੀਆਂ ਵਾਲੀ (ਨੇੜੇ ਮਟੀਲੀ) ਲੈ ਕੇ ਗਈ ਤਾਂ ਪਰਿਵਾਰ ਦੇ ਦੱਸਣ ਅਨੁਸਾਰ ਉਸਨੇ ਆਪਣੀ ਪਿਛਲੇ ਜਨਮ ਦੀ ਮਾਂ ਰਣਜੀਤ ਕੌਰ, ਭਰਾਵਾਂ ਜਗਸੀਰ ਤੇ ਬਲਜੀਤ ਨੂੰ ਪਹਿਚਾਣ ਲਿਆ। ਪੁਨਰ-ਜਨਮ ਦਾ ਇਸ ਕਹਾਣੀ ਵਿੱਚ ਸੰਦੀਪ ਕੌਰ ਤੋਂ ਇਲਾਵਾ ਉਸਦਾ ਰਿਸ਼ਤੇਦਾਰੀ ਵਿਚੋਂ ਲਗਦਾ ਮਾਮਾ ਭੋਲਾ ਸਿੰਘ, ਦਾਦੀ ਦਲਜੀਤ ਕੌਰ ਤੇ ਬਾਪ ਦੀ ਭੂਆ ਮੁਖਤਿਆਰ ਕੌਰ ਵੀ ਮੁੱਖ ਪਾਤਰ ਸਨ ਜਿਨ੍ਹਾਂ ਨੇ ਸਾਰੀ ਗਾਥਾ ਬਣਾ ਸੁਆਰ ਕੇ ਪੱਤਰਕਾਰ ਨੂੰ ਸੁਣਾਈ। ਪੱਤਰਕਾਰ ਸੱਜਣ ਨੇ ਆਪਣੇ ਵੱਲੋਂ ਸੰਦੀਪ ਕੌਰ ਤੋਂ ਕੋਈ ਪੁੱਛ ਪੜਤਾਲ ਕਰਨ ਦੀ ਬਜਾਏ ਪਰਿਵਾਰ ਤੋਂ ਸੁਣੀਆਂ ਗੱਲਾਂ ਨੂੰ ਆਧਾਰ ਬਣਾ ਕੇ ਹੀ ਕਹਾਣੀ ਨੂੰ ਅਸਲੀ ਰੂਪ ਦੇ ਦਿੱਤਾ। ਖ਼ਬਰ ਪੜ੍ਹ ਕੇ ਪਿੰਡ, ਆਸ-ਪਾਸ ਤੇ ਰਿਸ਼ਤੇਦਾਰੀਆਂ ਵਿਚੋਂ ਲੋਕ ਉਨ੍ਹਾਂ ਦੇ ਘਰ ਆਉਣ ਲੱਗੇ। ਲਗਭਗ ਮਹੀਨਾ ਭਰ ਉਨ੍ਹਾਂ ਦੇ ਘਰ ਪਿਛਲੇ ਜਨਮ ਦੀਆਂ ਗੱਲਾਂ ਦੱਸਣ ਵਾਲੀ ਸੰਦੀਪ ਕੌਰ ਦੇ 'ਦਰਸ਼ਨ' ਕਰਨ ਵਾਲਿਆਂ ਦਾ ਤਾਂਤਾ ਲੱਗਿਆ ਰਿਹਾ। ਇਸੇ ਦੌਰਾਨ ਮੁਢਲੀ ਪੜਤਾਲ ਲਈ ਬਰੀਵਾਲਾ ਤੇ ਕੋਟਕਪੂਰਾ ਦੇ ਕੁਝ ਤਰਕਸ਼ੀਲ ਮਿੱਤਰ ਸੰਦੀਪ ਕੌਰ ਦੇ ਪਿੰਡ ਖਾਰਾ ਗਏ ਤਾਂ ਲੜਕੀ ਨੇ ਤਾਂ ਕੁਝ ਨਹੀਂ ਦੱਸਿਆ ਪਰ ਉਸਦੀ ਮਾਂ, ਦਾਦੀ ਤੇ ਭੂਆ ਆਪਣੇ ਵੱਲੋਂ ਹੀ ਸਾਰਾ ਕੁਝ ਬਿਆਨ ਕਰਦੀਆਂ ਰਹੀਆਂ।

ਕਹਾਣੀ ਨੂੰ ਤਹਿ ਤੱਕ ਜਾਨਣ ਲਈ ਅਬੋਹਰ ਇਕਾਈ ਦੀ ਇਕ ਪੜਤਾਲੀਆਂ ਟੀਮ ਗਣਪਤ ਵਰਮਾ ਤੇ ਸੀਤਾ ਰਾਮ ਦੀ ਅਗਵਾਈ ਵਿੱਚ ਸੰਦੀਪ ਕੌਰ ਦੇ ਕਥਿਤ ਪਿਛਲੇ ਜਨਮ ਵਾਲੇ ਪਰਿਵਾਰ ਦੇ ਪਿੰਡ ਹਾਥੀਆਂ ਵਾਲੀ ਪਹੁੰਚੀ। ਪਰਿਵਾਰ ਦੀ ਆਪਣੀ ਮਰ ਚੁੱਕੀ ਲੜਕੀ ਕੰਵਲਜੀਤ ਦੇ ਪੁਨਰ ਜਨਮ ਦੀ ਕਹਾਣੀ ਵਿੱਚ ਬਹੁਤੀ ਰੁਚੀ ਨਹੀਂ ਸੀ। ਮਾਤਾ ਰਣਜੀਤ ਕੌਰ ਜ਼ਰੂਰ ਭਾਵੁਕ ਸੀ। ਪਰਿਵਾਰ ਨੇ ਕੰਵਲਜੀਤ ਬਾਰੇ ਸਾਰੀ ਜਾਣਕਾਰੀ ਸਹਿਜ ਰੂਪ 'ਚ ਦਿੱਤੀ। ਉਸਦੇ ਸੁਭਾਅ, ਰੁਚੀਆਂ, ਸਕੂਲ ਦੀ ਪੜ੍ਹਾਈ, ਬਚਪਨ, ਬੀਮਾਰੀ ਤੇ ਮੌਤ ਬਾਰੇ ਵਿਸਥਾਰ ਨਾਲ ਜਾਣਕਾਰੀ ਹਾਸਲ ਕਰਨ ਉਪਰੰਤ ਤਰਕਸ਼ੀਲ ਟੀਮ ਵਾਪਸ ਪਰਤੀ। ਉਨ੍ਹਾਂ ਦੇ ਪਹਿਲੇ ਪਿੰਡ ਮੌੜ (ਮੁਕਤਸਰ) ਜਾ ਕੇ ਅਸੀਂ ਆਂਢ-ਗੁਆਂਢ ਤੇ ਦੂਰ ਦੇ ਪਿੰਡ ਰਹਿੰਦੇ ਸਕਿਆਂ ਤੋਂ ਵੀ ਪੁੱਛ ਪੜਤਾਲ ਕੀਤੀ। ਪੁਨਰ-ਜਨਮ ਦੇ ਕੇਸ ਦੀ ਮੁਕੰਮਲ ਜਾਣਕਾਰੀ ਹਾਸਲ ਕਰਨ ਉਪਰੰਤ 13 ਫਰਵਰੀ, 2005 ਦੀ ਸ਼ਾਮ ਨੂੰ ਜਦ ਮੁਕਤਸਰ-ਲੱਖੇਵਾਲੀ ਇਕਾਈ ਦੇ ਪ੍ਰਧਾਨ ਸ੍ਰੀ ਗੁਰਮੀਤ ਭਲਵਾਨ, ਕੋਟਕਪੂਰਾ ਇਕਾਈ ਦੇ ਪ੍ਰਧਾਨ ਸ੍ਰੀ ਰਾਜਿੰਦਰਜੀਤ ਅਤੇ ਤਰਸੇਮ ਲਾਲ ਮੁਕਤਸਰ ਦੀ ਅਗਵਾਈ ਜਦ ਅਸੀਂ ਪ੍ਰਿੰਟ, ਪ੍ਰੈਸ ਮੀਡੀਆ ਦੇ ਪੱਤਰਕਾਰਾਂ ਨੂੰ ਨਾਲ ਲੈ ਕੇ ਪਿੰਡ ਖਾਰਾ ਵਿਖੇ ਸੰਦੀਪ ਕੌਰ ਦੇ ਘਰ ਪਹੁੰਚੇ ਤਾਂ ਪਰਿਵਾਰ ਮੈਂਬਰਾਂ ਨੂੰ ਤਾਂ ਟੀ. ਵੀ. ਕੈਮਰੇ ਵਾਲੇ ਪੱਤਰਕਾਰ ਵੇਖਕੇ ਚਾਅ ਹੀ ਚੜ੍ਹ ਗਿਆ।

"ਕੁੜੇ ਦਲਜੀਤ ਕੁਰੇ, ਕੁਰਸੀਆਂ ਡਾਹੋ, ਅੰਦਰ... ਆਪਣੀ ਸੰਦੀਪ ਨੂੰ ਮਿਲਣ ਲਈ ਅਖ਼ਬਾਰਾਂ ਵਾਲੇ ਬਾਈ ਆਏ ਆ।" ਸੰਦੀਪ ਦੇ ਬਾਪ ਦੀ ਭੂਆ ਮੁਖਤਿਆਰ ਕੌਰ ਕਹਿਣ ਲੱਗੀ।

ਸਾਡੇ ਬੈਠਦਿਆਂ-ਬੈਠਦਿਆਂ ਹੀ ਪਿੰਡ ਦੇ ਲੋਕਾਂ ਦਾ ਹਜ਼ੂਮ ਉਨ੍ਹਾਂ ਦੇ ਘਰ ਜੁੜਨਾ ਸ਼ੁਰੂ ਹੋ ਗਿਆ। ਜਦ ਟੀ. ਵੀ. ਚੈਨਲ ਲਈ ਸੰਦੀਪ ਕੌਰ ਤੋਂ ਸੁਆਲ ਪੁੱਛੇ ਗਏ ਤਾਂ ਜੁਆਬ ਦੇਣ ਲਈ ਉਸਦੀ ਦਾਦੀ ਮਾਂ ਦਲਜੀਤ ਕੌਰ ਤੇ ਭੂਆ ਮੁਖਤਿਆਰ ਕੌਰ ਵੀ ਨਾਲ ਦੀਆਂ ਕੁਰਸੀਆਂ ਤੇ ਆ ਬੈਠੀਆਂ। ਛਪੀ ਖਬਰ ਅਨੁਸਾਰ ਉਹ ਕੈਮਰੇ ਮੂਹਰੇ ਬੋਲਦੀਆਂ ਰਹੀਆਂ। ਥੋੜ੍ਹਾ ਹਨੇਰਾ ਪੈਣ ਤੇ ਜਦ ਅਸੀਂ ਬਰਾਂਡੇ 'ਚ ਆ ਬੈਠੇ ਤਾਂ ਮੁਖਤਿਆਰ ਕੌਰ ਫਿਰ ਕਹਿਣ ਲੱਗੀ, "ਸਾਡੀ ਸੰਦੀਪ ਤਾਂ ਕਰਮਾਂ ਆਲੀ ਕੁੜੀ ਐ ਭਾਈ! ਇਹਦੀ ਖ਼ਬਰ ਨੇ ਤਾਂ ਸਾਡੀ ਕਨੇਡਾ, 'ਮਰੀਕਾ ਤੱਕ ਜਾਣ-ਪਛਾਣ ਬਣਾਤੀ ਆ।" ਪੱਤਰਕਾਰਾਂ, ਪਰਿਵਾਰ ਮੈਂਬਰਾਂ ਤੇ ਪਿੰਡ ਦੇ ਲੋਕਾਂ ਦੀ ਹਾਜ਼ਰੀ ਵਿੱਚ ਪਿਛਲੇ ਜਨਮ ਸਬੰਧੀ ਸੰਦੀਪ ਕੌਰ ਨਾਲ ਸਾਡੀ ਵਾਰਤਾਲਾਪ ਇੰਜ ਰਹੀ :

? ਬੇਟੇ ਤੇਰਾ ਨਾਂ ਕੀ ਐ।
- ਸੰਦੀਪ ਕੌਰ
? ਤੇਰੇ ਪਿਛਲੇ ਜਨਮ ਦਾ ਨਾਂ ਕੀ ਸੀ ?
- ਕੰਵਲਜੀਤ ਕੌਰ
? ਤੇਰੇ ਪਹਿਲੇ ਬਾਪ ਦਾ ਨਾਂ ਕੀ ਸੀ ?
- ਗੁਰਪਿਆਰ ਸਿੰਘ (ਕੰਵਲਜੀਤ ਦੇ ਬਾਪ ਦਾ ਨਾਂ ਮਹਿਣਾ ਸਿੰਘ ਸੀ)
? ਕਿਹੜੀ ਕਲਾਸ ਵਿੱਚ ਪੜ੍ਹਦੀ ਸੀ ?
-ਪ੍ਰਾਇਮਰੀ ਸਕੂਲ ਦੀ ਨੌਂਵੀਂ ਕਲਾਸ ਵਿੱਚ। (ਕੰਵਲਜੀਤ ਸਰਕਾਰੀ ਹਾਈ ਸਕੂਲ ਰਾਮਗੜ੍ਹ ਚੂੰਘਾਂ ਵਿਖੇ ਨੌਂਵੀਂ ਜਮਾਤ ਵਿੱਚ ਪੜ੍ਹਦੀ ਸੀ)
? ਤੂੰ ਸਕੂਲ ਕਿਵੇਂ ਜਾਂਦੀ ਸੀ ?
- ਵੈਨ ਤੇ ਜਾਇਆ ਕਰਦੀ ਸਾਂ। (ਕੰਵਲਜੀਤ ਆਪਣੇ ਭਰਾ ਨਾਲ ਸਾਈਕਲ ਤੇ ਸਕੂਲ ਜਾਂਦੀ ਸੀ)
? ਸਕੂਲੋਂ ਕਦ ਮੁੜਿਆ ਕਰਦੀ ਸੀ ?
- ਤਿੰਨ ਦਿਨਾਂ ਬਾਅਦ।
? ਸਕੂਲ ਵਾਲੀ ਵੈਨ ਕਿਹੜੇ ਪਿੰਡਾਂ ਵਿੱਚ ਦੀ ਜਾਇਆ ਕਰਦੀ ਸੀ?
- ਲੱਖੇਵਾਲੀ ਵਿੱਚ ਦੀ। (ਮੌੜ ਤੋਂ ਮੁਕਤਸਰ ਜਾਂਦਿਆਂ ਲੱਖੇਵਾਲੀ ਰਸਤੇ ਵਿੱਚ ਨਹੀਂ ਆਉਂਦਾ। ਇਹ ਪਿੰਡ ਮੌੜ ਤੋਂ 12 ਕਿਲੋਮੀਟਰ ਦੂਰ ਫਾਜ਼ਿਲਕਾ ਰੋਡ ਉਤੇ ਹੈ)
? ਤੇਰਾ ਕਿਹੜਾ ਸਕੂਲ ਸੀ ?
- ਮਲੋਟ ਸ਼ਹਿਰ ਵਿੱਚ।
? ਤੂੰ ਆਪਣੀਆਂ ਸਹੇਲੀਆਂ ਦੇ ਨਾਂ ਦੱਸ।
- ਮੇਰੀ ਇੱਕ ਸਹੇਲੀ ਗੋਸ਼ੀ ਸੀ।
? ਤੂੰ ਮਿੰਦੀ ਨੂੰ ਨਹੀਂ ਜਾਣਦੀ ?
- ਨਹੀਂ। (ਮਿੰਦੀ ਕੰਵਲਜੀਤ ਕੌਰ ਦੀ ਗੂੜ੍ਹੀ ਸਹੇਲੀ ਸੀ)
? ਜਦ ਤੂੰ ਬਿਮਾਰ ਹੁੰਦੀ ਸੀ ਤਾਂ ਦਵਾਈ ਕਿੱਥੋਂ ਲੈਂਦੇ ਸੀ?
- ਕਿਤੋਂ ਵੀ ਨਹੀਂ। (ਉਨ੍ਹਾਂ ਦਾ ਪਰਿਵਾਰ ਦਵਾਈ ਲੈਣ ਲਈ ਮੁਕਤਸਰ ਫੌਜੀ ਡਾਕਟਰ ਪਾਸ ਆਇਆ ਕਰਦਾ ਸੀ)
? ਪਿਛਲੇ ਜਨਮ 'ਚ ਤੇਰੇ ਮਾਮੇ ਕਿੰਨੇ ਸਨ, ਉਨ੍ਹਾਂ ਦੇ ਨਾਂ ਦੱਸ।
- ਇੱਕ ਮਾਮਾ ਸੀ, ਨਾਂ ਨਹੀਂ ਪਤਾ। (ਕੰਵਲਜੀਤ ਦੇ ਤਿੰਨ ਮਾਮੇ ਸਨ: ਲਾਲ ਸਿੰਘ, ਹਰਬੰਸ ਸਿੰਘ ਤੇ ਛਿੰਦਰ ਸਿੰਘ)
? ਭੂਆ ਕਿੰਨੀਆਂ ਸਨ ?
- ਕੋਈ ਨੀਂ। (ਸੀਤੋ ਤੇ ਬੀਬੋ ਨਾਂ ਦੀਆਂ ਦੋ ਭੂਆ ਸਨ)
? ਤੇਰੀ ਮੰਗਣੀ ਵੀ ਹੋਈ ਸੀ ?
- ਨਹੀਂ। (ਕੰਵਲਜੀਤ, ਪੰਨੀ ਵਾਲਾ ਮੋਟਾ (ਸਿਰਸਾ) ਮੰਗੀ ਹੋਈ ਸੀ)
? ਆਪਣੇ ਪਿਛਲੇ ਪਿੰਡ ਮੌੜ ਦੇ ਆਂਢੀ-ਗੁਆਂਢੀ ਦਾ ਨਾਂ ਦੱਸ ?
- ਨਹੀਂ ਪਤਾ (ਗੁਆਂਢੀ ਦਾ ਨਾਂ ਬੂਟਾ ਸਿੰਘ ਸੀ)
? ਤੈਨੂੰ ਆਪਣੇ ਪਿਛਲੇ ਜਨਮ ਬਾਰੇ ਹੋਰ ਕੁਸ਼ ਪਤੈ ?
- ਕੁਸ਼ ਨੀਂ ਪਤਾ।
? ਤੈਨੂੰ ਇਹ ਸਾਰੀਆਂ ਗੱਲਾਂ ਕਿਸਨੇ ਸਿਖਾਈਆਂ ਹਨ ?
- ਦਾਦੀ ਮਾਂ ਤੇ ਬਾਪ ਦੀ ਭੂਆ ਵੱਲ ਵੇਖ ਕੇ ਚੁੱਪ ਕਰ ਗਈ।

ਸੰਦੀਪ ਕੌਰ ਵੱਲੋਂ ਦਿੱਤੇ ਗਏ ਸਾਰੇ ਜਵਾਬ ਜਦ ਗਲਤ ਹੋਣ ਲੱਗੇ ਤਾਂ ਉਸਦੀ ਦਾਦੀ ਕਹਿਣ ਲੱਗੀ, "ਏਹ ਜੀ, 'ਕੱਠ ਵੇਖ ਕੇ ਘਬਰਾ ਜਾਂਦੀ ਐ। ਸਾਡੇ ਕੋਲ ਤਾਂ ਬਥੇਰੀਆਂ ਗੱਲਾਂ ਕਰਦੀ ਐ।" ਜਦ ਅਸੀਂ ਉਸਦੇ ਪਰਿਵਾਰ ਤੇ ਬਚਪਨ ਬਾਰੇ ਸੁਆਲ ਪੁੱਛ ਰਹੇ ਸਾਂ ਤਾਂ ਉਸਦੇ ਪਰਿਵਾਰਕ ਮੈਂਬਰ ਇਹ ਘੁਸਰ-ਮੁਸਰ ਕਰ ਰਹੇ ਸਨ, "ਇਹ ਤਾਂ ਪੂਰੀ ਪੁੱਛ ਪੜਤਾਲ ਕਰਕੇ ਆਏ ਲੱਗਦੇ ਆ।" ਸਾਰੀ ਗੱਲਬਾਤ ਸੁਣ ਰਹੇ ਉਥੇ ਖੜੇ ਪਿੰਡ ਦੇ ਲੋਕ ਵੀ ਮਹਿਸੂਸ ਕਰਨ ਲੱਗ ਪਏ ਸਨ ਕਿ ਪੁਨਰ ਜਨਮ ਦੀ ਇਸ ਕਹਾਣੀ 'ਚ ਕੋਈ ਸੱਚਾਈ ਨਹੀਂ ਲੱਗਦੀ। ਇਸ ਮੌਕੇ ਪੱਤਰਕਾਰ ਸੱਜਣ ਨੇ ਆਖ ਹੀ ਦਿੱਤਾ, "ਸਾਨੂੰ ਤਾਂ ਪੁਨਰ-ਜਨਮ ਦੀ ਗੱਲ ਜਚੀ ਨਹੀਂ।" ਮੋੜਵੇਂ ਉੱਤਰ ਵਜੋਂ ਭੂਆ ਮੁਖਤਿਆਰ ਕੌਰ ਕਹਿਣ ਲੱਗੀ, "ਵੀਰਾ, ਸਾਨੂੰ ਭਲਾ ਝੂਠ ਮਾਰਨ ਦੀ ਕੀ ਲੋੜ ਐ... ਅਸੀਂ ਕਿਹੜਾ ਵਿਚੋਂ ਕਮਿਸ਼ਨ ਖਾਣੈਂ।" ਸਾਰੀ ਕਹਾਣੀ ਨੂੰ ਬਣਾਉਣ 'ਚ ਪਰਿਵਾਰ ਦਾ ਸਪੱਸ਼ਟ ਹੱਥ ਜਾਪਦਾ ਸੀ ਕਿਉਂਕਿ ਲੜਕੀ ਸੰਦੀਪ ਆਪ ਏਨੀ ਸਮਰੱਥ ਨਹੀਂ ਕਿ ਗੱਲਾਂ ਬਣਾ ਸਕੇ। ਉਂਜ ਇਸ ਪਰਿਵਾਰ ਦੀ ਦੂਰੋਂ-ਨੇੜਿਓਂ ਪਿੰਡ ਮੌੜ ਰਿਸ਼ਤੇਦਾਰੀ ਵੀ ਹੈ। ਅਜਿਹੀਆਂ ਫਰਾਡ ਕਥਾਵਾਂ ਦੀ ਅਸਲੀਅਤ ਜੱਗ-ਜ਼ਾਹਰ ਕਰਨ ਲਈ ਵਿਗਿਆਨਕ ਵਿਚਾਰਾਂ ਦੇ ਪਾਸਾਰ ਨੂੰ ਹਰ ਦਰ ਤੇ ਲਿਜਾਣ ਦੀ ਲੋੜ ਹੈ।

## ਹੋ ਗਈ ਸਜਾ ਸਾਧ ਨੂੰ

ਹੋ ਗਈ ਸਜਾ ਹੈ ਸਾਧ ਧਨਵੰਤ ਸਿਉਂ ਨੂੰ,
ਲੈ ਕੇ ਬਹਿ ਗਿਆ ਕੀਤਾ ਕੁਕਰਮ ਬੇਲੀ।
ਮੁਸ਼ਕਲ ਆਣ ਵੇਦਾਂਤੀ ਲਈ ਬਣੀ ਵੱਡੀ,
ਜਿਹੜਾ ਰਿਹਾ ਸੀ ਉਹਦੇ ਲਈ ਨਰਮ ਬੇਲੀ।
ਲੋਕੀਂ ਕਹਿਣ ਜੋ ਸਾਧ ਕਰਤੂਤ ਕੀਤੀ,
ਆਉਂਦੀ ਸਾਰੇ ਸਮਾਜ ਨੂੰ ਸ਼ਰਮ ਬੇਲੀ।
ਦਿੱਤਾ ਸੀ ਛੱਡ ਵੇਦਾਂਤੀ ਨੇ ਜਦੋਂ ਸੁੱਕਾ,
ਪੈ ਗਏ ਲੋਕਾਂ ਨੂੰ ਕਈ ਸੀ ਭਰਮ ਬੇਲੀ।
ਜਿਹੜੀ ਮਾਇਆ ਨੇ ਸਾਧ ਦੀ ਮੱਤ ਮਾਰੀ,
ਉਹਦਾ ਤੇਜ ਕਹਿੰਦੇ ਵਾਹਵਾ ਤੇਜ਼ ਬੇਲੀ।
ਦੋਖਨ ਸੰਤ ਕਬੀਰ ਦੀ ਹਉਂ ਮਾਇਆ,
ਕਰਦਾ ਏਥੇ ਨਾ ਕੋਈ ਪਰਹੇਜ਼ ਬੇਲੀ।

*ਜਤਿੰਦਰ ਪਨੂੰ, ਰੋਜਾਨਾ ਨਵਾਂ ਜਮਾਨਾ*

ਪਾਵੇ..... ਪਾਵੇ.....ਪਾਵੇ
ਸਾਡੀ ਜਿੰਦਗੀ 'ਤੇ
ਬੋਲ ਰਿਹਾ ਕੋਈ ਧਾਵੇ।
ਮੁੰਡਿਓ ਸੁਣ ਲਉ ਓਏ,
ਥੋਨੂੰ ਸਮਝ ਨਾ ਆਵੇ।
ਬੈਠੇ ਚੁੱਪ ਕਰਕੇ,
ਵੈਰੀ ਕਹਿਰ ਕਮਾਏ।
ਸਭਿਆਚਾਰ ਸਾਡਾ ,
ਰੋਵੇ ਤੇ ਕੁਰਲਾਵੇ।
ਨਾਗਣ ਨਸ਼ਿਆਂ ਦੀ,
ਜਵਾਨੀ ਨਿਗਲਦੀ ਜਾਵੇ।

*ਅਮਰਜੀਤ ਆਸਾਬੁੱਟਰ*



# ਊਰਜਾ ਦਾ ਨਵਾਂ ਸੰਕਲਪ - ਹਾਈਡਰੋਜਨ

*ਡਾ. ਚਰਨਜੀਤ ਸਿੰਘ ਨਾਭਾ*

ਵੱਡੇ ਅਤੇ ਛੋਟੇ ਬੁਸ਼ ਨੇ ਜਦੋਂ ਇਰਾਕ ਉਤੇ ਹਮਲੇ ਕੀਤੇ ਅਤੇ ਤਕਰੀਬਨ 10 ਸਾਲ ਦੀਆਂ ਆਰਥਿਕ ਬੰਦਸ਼ਾਂ ਤੋਂ ਬਾਅਦ ਵਿਆਪਕ ਤਬਾਹੀ ਦੇ ਹਥਿਆਰ ਲੱਭਣ ਲਈ ਇਰਾਕ ਵਿਚ ਮਚਾਈ ਤਬਾਹੀ ਦਾ ਜੇ ਸਰਸਰਾ ਵਿਸ਼ਲੇਸਣ ਵੀ ਕੀਤਾ ਜਾਵੇ ਤਾਂ ਇਹ ਸਭ 'ਕਾਲੇ ਸੋਨੇ' ਭਾਵ ਤੇਲ ਉਤੇ ਕਬਜਾ ਅਤੇ ਆਪਣਾ ਗਲਬਾ ਬਣਾਏ ਰੱਖਣ ਦੀ ਅਮਰੀਕੀ ਰਾਸ਼ਟਰਪਤੀ ਦੀ ਭੁੱਖ ਤੋਂ ਵੱਧ ਕੁਝ ਵੀ ਨਜ਼ਰ ਨਹੀਂ ਆਉਂਦਾ। ਵਧ ਰਹੀ ਆਬਾਦੀ, ਖਪਤ ਕਲਚਰ, ਸੌਖਾਲੀ ਜ਼ਿੰਦਗੀ ਲਈ ਸਹੂਲਤਾਂ ਦੇ ਗਰਮ ਬਾਜ਼ਾਰ ਨੇ ਅੱਜ ਸਾਨੂੰ ਉਸ ਚੌਰਾਹੇ ਤੇ ਖੜਾ ਕੀਤਾ ਹੋਇਆ ਹੈ ਜਿਥੋਂ ਨਾ ਅਸੀਂ ਪਿਛੇ ਮੁੜ ਸਕਦੇ ਹਾਂ ਅਤੇ ਨਾ ਹੀ ਵਿਤੀ ਹਾਲਾਤਾਂ ਕਾਰਨ ਅੱਗੇ ਵੱਧ ਸਕਦੇ ਹਾਂ। ਊਰਜਾ ਦੀ ਦਿਨ ਪ੍ਰਤੀ ਦਿਨ ਵਧ ਰਹੀ ਖਪਤ ਅਤੇ ਵਿਕਸਤ ਦੇਸ਼ਾਂ ਦੀ 'ਕਾਲੇ ਸੋਨੇ' ਪ੍ਰਤੀ ਲਾਲਸਾ ਨੇ ਵਿਕਾਸ਼ੀਲ ਦੇਸ਼ਾਂ ਨੂੰ ਊਰਜਾ ਦੇ ਹੋਰ ਸੰਕਲਪ ਲੱਭਣ ਲਈ ਮਜਬੂਰ ਕੀਤਾ ਹੈ। ਦਰਅਸਲ ਊਰਜਾ ਇਕ ਉਹ ਕਰੰਸੀ ਹੈ ਜੋ ਸੰਸਾਰ ਦੀ ਭਵਿੱਖੀ-ਤਬਦੀਲੀ ਦੀ ਸੂਚਕ ਹੈ। ਇਹ ਕਰੰਸੀ ਦਿਨ ਪ੍ਰਤੀ ਦਿਨ ਇਨੀ ਮਜਬੂਤ ਹੁੰਦੀ ਜਾ ਰਹੀ ਹੈ ਕਿ ਜਲਦ ਹੀ ਨਾ ਸਿਰਫ ਕੌਮੀ ਬਲਕਿ ਕੌਮਾਂਤਰੀ ਸਿਆਸਤ ਅਤੇ ਪਾਲਿਸੀਆਂ ਨੂੰ ਵੀ ਪ੍ਰਭਾਵਿਤ ਕਰੇਗੀ।

ਕੁਦਰਤ ਨੇ ਊਰਜਾ ਦੇ ਬੇਅੰਤ ਸੋਮੇ ਸਿਰਜਕੇ ਮਨੁੱਖਤਾ ਦੀ ਸੇਵਾ ਵਿਚ ਲਗਾਏ ਪ੍ਰੰਤੂ ਮਨੁੱਖ ਦੀ ਭੁੱਖ ਨੇ ਕੁਦਰਤ ਦਾ ਹੀ ਢਿੱਡ ਚੀਰ ਕੇ ਇਕੋ ਵਾਰ ਸੋਨੇ ਦੇ ਸਾਰੇ ਅੰਡਿਆਂ ਉਤੇ ਕਬਜਾ ਕਰਨ ਦੀ ਬਿਰਤੀ ਨੇ ਵਿਨਾਸ਼ ਦੀ ਲੀਹ ਅਖਤਿਆਰ ਕੀਤੀ। ਸਾਡੇ ਕੋਲ ਸੂਰਜੀ ਤਾਪ, ਰੌਸ਼ਨੀ, ਹਵਾ ਅਜਿਹੇ ਸੋਮੇ ਹਨ ਜਿਨ੍ਹਾਂ ਬਾਰੇ ਅਸੀਂ ਅਜੇ ਨਾ ਸੋਚ ਕੇ ਸਿਰਫ ਕੋਲੇ, ਤੇਲ ਅਤੇ ਕੁਦਰਤੀ ਗੈਸ ਦੀ ਹੀ ਵਰਤੋਂ ਬਲਕਿ ਦੁਰਵਰਤੋਂ ਵਿੱਚ ਲੱਗੇ ਹੋਏ ਹਾਂ। ਅੰਤਰਰਾਸ਼ਟਰੀ ਅੰਕੜਿਆਂ ਅਨੁਸਾਰ ਸੰਸਾਰ ਪੱਧਰ ਤੇ ਅਸੀਂ ਕੋਲਾ (38.74 ਫੀਸਦੀ), ਪੈਟਰੋਲੀਅਮ (23.05 ਫੀਸਦੀ), ਕੁਦਰਤੀ ਗੈਸ (23.75 ਫੀਸਦੀ), ਜਲ ਬਿਜਲੀ (6.4 ਫੀਸਦੀ), ਪ੍ਰਮਾਣੂ ਬਿਜਲੀ (6.54 ਫੀਸਦੀ) ਆਪਣੀ ਊਰਜਾ ਦੀਆਂ ਜ਼ਰੂਰਤਾਂ ਪੂਰੀਆਂ ਕਰਨ ਲਈ ਵਰਤ ਰਹੇ ਹਾਂ ਜਦ ਕਿ ਹੁਣ ਤੱਕ ਗੈਰ-ਰਵਾਇਤੀ ਊਰਜਾ ਸਿਰਫ 0.76 ਫੀਸਦੀ ਤੱਕ ਹੀ ਵਰਤ ਸਕੇ ਹਾਂ।

ਬੇਸ਼ਕ ਕੁਦਰਤ ਗੈਰ-ਰਵਾਇਤੀ ਊਰਜਾ ਸੋਮਿਆਂ ਨਾਲ ਭਰਪੂਰ ਹੈ ਪਰ ਅੱਜ ਵਿਗਿਆਨੀਆਂ ਦੀ ਪ੍ਰਮੁੱਖ ਖਿੱਚ ਹਾਈਡਰੋਜਨ ਗੈਸ ਹੈ ਜੋ ਵਾਤਾਵਰਣ ਪੱਖੀ ਹੋਣ ਦੇ ਨਾਲ ਨਾਲ ਇਸ ਧਰਤੀ ਤੇ ਅਥਾਹ ਮਾਤਾਰਾ ਵਿਚ ਮੌਜੂਦ ਹੈ। ਉਹ ਚਾਹੇ ਪਾਣੀ ਵਿਚ ਹਾਈਡਰੋਜਨ-ਆਕਸੀਜਨ ਦੇ ਯੋਗਿਕ ਦੇ ਰੂਪ ਵਿਚ ਹੋਵੇ ਚਾਹੇ ਕਾਰਬਨ-ਹਾਈਡਰੋਜਨ ਦੇ ਯੌਗਿਕ ਹਾਈਡਰੋਕਾਰਬਨਾਂ ਦੀਆਂ ਵੱਖ ਵੱਖ ਕਿਸਮਾਂ ਹੋਣ। ਸੂਰਜ ਨਿਊਕਲੀਅਰ ਸੰਜੋਗ ਕ੍ਰਿਆ ਨਾਲ ਹਾਈਡਰੋਜਨ ਨੂੰ ਹੀਲੀਅਮ ਗੈਸ ਵਿਚ ਤਬਦੀਲ ਕਰ ਅਥਾਹ ਊਰਜਾ ਪੈਦਾ ਕਰ ਆਪਣੀਆਂ ਊਰਜਾ ਜ਼ਰੂਰਤਾਂ ਦੀ ਪੂਰਤੀ ਕਰਦਾ ਹੈ। ਸਚਾਈ ਇਹ ਹੈ ਕਿ ਇਹ ਤੱਤ ਸਮੁੱਚੇ ਬ੍ਰਹਿਮੰਡ ਵਿਚ ਇੰਨੀ ਜ਼ਿਆਦਾ ਮਾਤਰਾ ਵਿਚ ਹੈ ਕਿ ਅਰਬਾਂ ਖਰਬਾਂ ਸਾਲਾਂ ਤੱਕ ਊਰਜਾ ਦੀਆਂ ਮਨੁੱਖੀ ਜ਼ਰੂਰਤਾਂ ਪੂਰੀਆਂ ਕਰ ਸਕਦਾ ਹੈ। ਇਹ ਬਾਲਣ ਪੈਟਰੋਲ ਤੋਂ ਤਿੰਨ ਗੁਣਾਂ ਜ਼ਿਆਦਾ ਤਾਕਤਵਰ ਹੈ ਅਤੇ ਇਸ ਦਾ ਤਾਪ-ਉਤਪਾਦਨ ਮੁੱਲ ਸਾਰੇ ਅਜਿਹੇ ਪਦਾਰਥਾਂ ਜਿਵੇਂ ਕਿ ਪੈਟਰੋਲ (50 ਕਿਲੋਜਿਊਲਜ਼ ਪ੍ਰਤੀ ਗ੍ਰਾਮ), ਡੀਜ਼ਲ (45 ਕਿਲੋਜਿਊਲ/ਗ੍ਰਾਮ), ਮਿਟੀ ਦੇ ਤੇਲ (48 ਕਿਲੋਜਿਊਲ/ਗ੍ਰਾਮ) ਤੋਂ ਕਿਤੇ ਜ਼ਿਆਦਾ 150 ਕਿਲੋਜਿਊਲਜ਼ ਪ੍ਰਤੀ ਗ੍ਰਾਮ ਹੈ।

ਇਹੋ ਕਾਰਨ ਹੈ ਕਿ ਇਸ ਈਂਧਨ ਦੀ ਮਹੱਤਤਾ ਨੂੰ ਪਹਿਚਾਣਦੇ ਹੋਏ ਵਾਤਾਵਰਣ ਨਾਲ ਦੁਸ਼ਮਣੀ ਪੱਖੋਂ ਸਭ ਤੋਂ ਵੱਧ ਚਰਚਿਤ ਅਮਰੀਕੀ ਰਾਸ਼ਟਪਤੀ ਜਾਰਜ ਬੁਸ਼ ਨੇ ਅਮਰੀਕੀਆਂ ਨੂੰ 'ਹਾਈਡਰੋਜਨ ਪਲਾਨ' ਦਿੱਤਾ ਜਿਸ ਤੇ 12 ਅਰਬ ਡਾਲਰ ਖਰਚੇ ਜਾਣ ਦਾ ਅਨੁਮਾਨ ਹੈ। ਯੂਰਪੀਅਨ ਯੂਨੀਅਨ ਨੇ ਵੀ 'ਹਾਈਡਰੋਜਨ ਵਿਜ਼ਨ' ਤੇ 2 ਅਰਬ ਡਾਲਰ ਖਰਚਣ ਦੀ ਤਜਵੀਜ਼ ਬਣਾਈ ਹੈ। ਭਾਰਤ ਜੋ ਸੰਸਾਰ ਦੀ ਸਭ ਤੋਂ ਵੱਡੀ ਆਰਥਿਕ ਮੰਡੀ ਦੇ ਨਾਲ ਨਾਲ ਮਿਲਟਰੀ ਪੱਖੋਂ ਵੀ ਇਕ ਸੁਪਰ ਤਾਕਤ ਵਿਕਸਤ ਹੋ ਰਿਹਾ ਹੈ, ਦੀਆਂ ਲੋੜਾਂ ਦੀ ਪੂਰਤੀ ਲਈ ਭਾਰਤ ਦੇ ਪਿਛਲੇ ਪ੍ਰਧਾਨ ਮੰਤਰੀ ਅਟਲ ਬਿਹਾਰੀ ਵਾਜਪਾਈ ਨੇ ਕੌਂਸਲ ਫਾਰ ਸਾਇੰਟਿਫਿਕ ਐਂਡ ਇੰਡਸਟਰੀਅਲ ਰਿਸਰਚ ਦੀ 10 ਅਪ੍ਰੈਲ 2003 ਦੀ ਮੀਟਿੰਗ ਵਿਚ ਇਸ ਊਰਜਾ ਦੀ ਮਹੱਤਤਾ ਨੂੰ ਨਿਵੇਕਲਾ ਅਤੇ ਭਾਰਤੀ ਲੋੜਾਂ ਅਨੁਸਾਰ ਮੰਨਦੇ ਹੋਏ 20 ਕਰੋੜ ਰੁਪਏ ਇਸ ਦਿਸ਼ਾ ਵਿਚ ਖੋਜ ਕਰਨ ਲਈ ਦਿੱਤੇ ਅਤੇ ਇਸ ਮਿਸ਼ਨ ਦੀ ਪੂਰਤੀ ਲਈ ਫੰਡਾਂ ਦੀ ਘਾਟ ਮਹਿਸੂਸ ਨਾ ਕੀਤੇ ਜਾਣ ਦਾ ਵਚਨ ਦਿੱਤਾ।

ਬੇਸ਼ਕ ਹਾਈਡਰੋਜਨ ਇਕ ਅਜਿਹਾ ਸਾਫ ਸੁਥਰਾ, ਤਾਕਤਵਰ ਅਤੇ ਅਥਾਹ ਮਾਤਰਾ ਵਿਚ ਮੌਜੂਦ ਬਾਲਣ ਹੈ ਪਰ ਇਸ ਦਿਸ਼ਾ ਵਿਚ ਕੰਮ ਕਰਕੇ ਇਸ ਨੂੰ ਪ੍ਰਚਲਿਤ ਬਾਲਣ ਦੇ ਤੌਰ ਤੇ ਵਰਤਿਆ ਜਾਣਾ ਅਜੇ ਕਾਫੀ ਦੂਰ ਦੀ ਗੱਲ ਹੈ। ਆਮ ਬਾਲਣ ਨੂੰ ਜਦੋਂ ਕਿਸੇ ਇੰਜਣ ਵਿਚ ਵਰਤਿਆ ਜਾਂਦਾ ਹੈ ਤਾਂ ਇਹ ਬਾਲਣ ਪਹਿਲਾ ਤਾਪ-ਊਰਜਾ ਪੈਦਾ ਕਰਦਾ ਹੈ ਜਿਸ ਨੂੰ ਅੱਗੇ ਮਸ਼ੀਨੀ ਊਰਜਾ ਵਿਚ ਬਦਲ ਕੇ ਚਾਲ ਪੈਦਾ ਕੀਤੀ। ਜਿਸ ਕਾਰਨ ਬਹੁਤੀ ਊਰਜਾ ਤਾਪ, ਰਗੜ ਆਦਿ ਵਿਚ ਵਿਅਰਥ ਚਲੀ ਜਾਂਦੀ ਹੈ ਜਾਂ ਫਿਰ ਬਿਜਲਈ ਊਰਜਾ ਵਿਚ ਤਬਦੀਲ ਕੀਤਾ ਜਾਂਦਾ ਹੈ। ਪ੍ਰੰਤੂ ਹਾਈਡਰੋਜਨ ਤੇ ਆਧਾਰਤ 'ਬਾਲਣ ਸੈਲ (Fuel cell)' ਸਿੱਧੇ ਇਸ ਤਾਪ ਊਰਜਾ ਨੂੰ ਬਿਜਲਈ ਊਰਜਾ ਵਿਚ ਤਬਦੀਲ ਕਰ ਕੇ ਉਪਰੋਕਤ ਵਿਅਰਥਤਾ ਨੂੰ ਬਚਾ ਕੇ ਇਸ ਦੀ 'ਕਾਬਲੀਅਤ' ਨੂੰ ਵਧਾਉਂਦੇ ਹਨ। 'ਹਾਈਡਰੋਜਨ ਬਾਲਣ ਸੈਲ' ਵੀ ਆਮ ਬੈਟਰੀਆਂ ਵਾਂਗ ਕੰਮ ਕਰਦੇ ਹਨ ਜਿਨ੍ਹਾਂ ਵਿਚ ਧਨਾਤਮਕ ਰਿਣਾਤਮਕ ਧਰੁਵ ਅਤੇ ਬਿਜਲਈ ਯੋਗਿਕ ਹੁੰਦੇ ਹਨ। ਰਿਣਾਤਮਕ ਧਰੁਵ ਉਪਰ ਹਾਈਡਰੋਜਨ ਗੈਸ ਅਤੇ ਧਨਾਤਮਕ ਉਪਰ ਹਵਾ (ਆਕਸੀਜਨ) ਕ੍ਰਿਆ ਕਰਕੇ ਪਾਣੀ

ਅਤੇ ਊਰਜਾ ਪੈਦਾ ਕਰਦੇ ਹਨ।

ਸਰ ਵਿਲਿਅਮ ਰੋਬਰਟ ਗਰੋਵ ਨੇ 1839 ਵਿਚ ਅਜਿਹੇ 'ਬਾਲਣ ਸੈੱਲ' ਦਾ ਵਿਕਾਸ ਕੀਤਾ ਸੀ ਜਿਸ ਵਿਚ ਹੋਰ ਖੋਜਾਂ ਕਰਕੇ ਧਨਾਤਮਕ, ਰਿਣਾਤਮਕ ਧਰੁਵਾਂ ਦੇ ਤੱਤਾਂ ਅਤੇ ਬਿਜਲਈ ਯੋਗਿਕਾਂ ਵਿਚ ਤਬਦੀਲੀਆਂ ਕਰਕੇ ਬਿਜਲਈ ਊਰਜਾ ਪੈਦਾ ਕਰਨ ਹਿੱਤ ਸੁਧਾਰ ਕੀਤੇ ਗਏ। 'ਹਾਈਡਰੋਜਨ ਬਾਲਣ ਸੈਲ' ਵਿਚ ਹਾਈਡਰੋਜਨ ਨੂੰ ਨਪੀੜੀ ਅਵਸਥਾ ਵਿਚ ਵਰਤਿਆ ਜਾਂਦਾ ਹੈ। ਆਮ ਬੈਟਰੀਆਂ ਵਾਂਗ ਇਹਨਾਂ ਬਾਲਣ ਸੈਲਾਂ ਨੂੰ ਰੀਚਾਰਜ ਕਰਨ ਦੀ ਜ਼ਰੂਰਤ ਨਹੀਂ ਪੈਂਦੀ। ਹਾਈਡਰੋਜਨ ਬਾਲਣ ਸੈੱਲ ਜਿਸਨੂੰ ਆਮ ਹਵਾ ਵਿਚੋਂ ਆਕਸੀਜਨ ਮਿਲਦੀ ਰਹੇ, 50 ਕਿਲੋਵਾਟ ਦਾ ਇਹ ਸੈਲ ਛੋਟੀ ਕਾਰ ਨੂੰ ਬਿਨਾਂ ਕਿਸੇ ਪ੍ਰਦੂਸ਼ਣ ਤੋਂ ਚਲਾ ਸਕਣ ਦੇ ਸਮਰੱਥ ਹੈ। ਆਟੋਮੋਬਾਇਲ ਬਣਾਉਣ ਵਾਲੀਆਂ ਕੰਪਨੀਆਂ ਅਰਬਾਂ ਡਾਲਰ ਇਸ ਖੋਜ ਵਿੱਚ ਖਰਚ ਕਰ ਰਹੀਆਂ ਹਨ ਤਾਂ ਜੋ ਫਿਊਲ ਸੈਲ ਵਹੀਕਲ (ਐਫ. ਸੀ. ਵੀ.) ਵਿਕਸਤ ਕਰ ਸਕਣ। ਹੌਂਡਾ ਕਾਰ ਕੰਪਨੀ ਨੇ ਹੌਂਡਾ (ਐਫ. ਸੀ. ਐਕਸ) 80 ਹਾਰਸਪਾਵਰ ਦੀ ਕਾਰ ਇਸੇ ਤਕਨਾਲੋਜੀ ਨਾਲ ਵਿਕਸਤ ਕੀਤੀ ਹੈ ਜਿਸ ਵਿਚ 4 ਕਿਲੋਗ੍ਰਾਮ ਸ਼ੁੱਧ ਹਾਈਡਰੋਜਨ ਸਟੋਰ ਕਰਕੇ ਰੱਖਣ ਦੀ ਵਿਵਸੱਥਾ ਹੈ। ਇਸ ਵਿਧੀ ਦੀ ਸਭ ਤੋਂ ਵੱਡੀ ਮੁਸ਼ਕਲ ਹਾਈਡਰੋਜਨ ਦਾ ਹਵਾ ਤੋਂ ਹਲਕੇ ਹੋਣ ਕਰਕੇ ਜਲਦੀ ਉੱਡ ਜਾਣਾ ਹੈ। ਇਸ ਤੋਂ ਇਲਾਵਾ ਹਾਈਡਰੋਜਨ ਦੀ ਸਪਲਾਈ ਅਤੇ ਵੰਡੀਕਰਣ ਤਕਨੀਕ ਵੀ ਅਜੇ ਪੂਰੀ ਤਰਾਂ ਵਿਕਸਤ ਨਹੀਂ ਹੋਈ। ਆਈਸਲੈਂਡ ਦੇਸ਼ ਇਸ ਖੇਤਰ ਵਿਚ ਕਾਫੀ ਅੱਗੇ ਲੰਘ ਗਿਆ ਹੈ ਅਤੇ ਇਸ ਨੇ ਪ੍ਰਮੁੱਖ ਸੜਕਾਂ ਤੇ ਪੈਟਰੋਲ ਪੰਪਾਂ ਵਾਂਗ ਹਾਈਡਰੋਜਨ ਫਿਲਿੰਗ ਸਟੇਸ਼ਨ ਬਣਾਏ ਹੋਏ ਹਨ ਤਾਂ ਜੋ ਇਸ ਦੀ ਰਾਜਧਾਨੀ ਤੋਂ ਚਲਦੀਆਂ ਬੱਸਾਂ ਹਾਈਡਰੋਜਨ ਦੀ ਫਿਲਿੰਗ ਕਰਵਾ ਸਕਣ।

ਭਾਰਤ ਸਰਕਾਰ ਦਾ ਗੈਰ ਰਵਾਇਤੀ ਊਰਜਾ ਮੰਤਰਾਲਾ ਇਸ ਖੇਤਰ ਖੋਜ ਨੂੰ ਉਤਸ਼ਾਹਿਤ ਕਰ ਰਿਹਾ ਹੈ ਜਿਸ ਸਦਕਾ ਬਨਾਰਸ ਹਿੰਦੂ ਯੂਨੀਵਰਸਿਟੀ ਦੀ ਇਕ ਪ੍ਰਯੋਗਸ਼ਾਲਾ ਨੇ ਹਾਈਡਰੋਜਨ ਬਾਲਣ ਆਧਾਰਤ ਇਕ ਮੋਟਰ ਸਾਈਕਲ ਵਿਕਸਤ ਕੀਤਾ ਹੈ ਜਿਸ ਵਿਚ 100 ਸੀ. ਸੀ. ਹੀਰੋ ਹੌਂਡਾ ਮੋਟਰ ਸਾਈਕਲ ਦੀ ਸੀਟ ਹੇਠ ਇਕ ਬਕਸੇ ਵਿਚ ਹਾਈਡਰੋਜਨ ਨੂੰ ਧਾਤ-ਹਾਈਡਰਾਈਡ ਦੇ ਰੂਪ ਵਿਚ ਰੱਖਿਆ ਗਿਆ। ਧਾਤਾਂ ਦੇ ਮਿਸ਼ਰਣ ਵਿਚ ਵੀ ਐਲੂਮੀਨੀਅਮ, ਨਿੱਕਲ, ਸੀਰੀਅਮ, ਲੈਂਥੇਨਮ ਆਦਿ ਸਨ। ਧਾਤਾਂ ਦਾ ਇਹ ਮਿਸ਼ਰਣ ਹਾਈਡਰੋਜਨ ਗੈਸ ਸੋਖਣ ਲਈ ਸਪੰਜ ਦਾ ਕੰਮ ਕਰਦਾ ਹੈ ਅਤੇ ਇਸ ਗੈਸ ਨੂੰ ਆਮ ਤਾਪਮਾਨ ਤੇ ਸੋਖਿਆ ਜਾ ਸਕਦਾ ਹੈ ਜਦਕਿ ਥੋੜ੍ਹਾ ਗਰਮ ਕਰਨ 'ਤੇ ਇਹ ਹਾਈਡਰਾਈਡ ਹਾਈਡਰੋਜਨ ਗੈਸ ਪੈਦਾ ਕਰ ਇੰਜਨ ਨੂੰ ਸਪਲਾਈ ਕਰਦੇ ਹਨ। ਇਹ ਵਿਗਿਆਨੀ ਹੁਣ ਗ੍ਰੇਫਾਈਟ ਨੈਨੋਫਾਈਬਰ ਵਿਕਸਤ ਕਰਨ ਲੱਗੇ ਹੋਏ ਹਨ ਜਿਸ ਦਾ ਇਕ ਗ੍ਰਾਮ ਕਰੀਬ 20 ਕਿਲੋਗ੍ਰਾਮ ਹਾਈਡਰੋਜਨ ਸਟੋਰ ਕਰ ਸਕਣ ਦੇ ਸਮਰੱਥ ਹੋਵੇਗਾ। ਇਸੇ ਯੂਨੀਵਰਸਿਟੀ ਦੇ ਵਿਗਿਆਨੀਆਂ ਦੁਆਰਾ ਵਿਕਸਤ ਇਹ ਮੋਟਰ ਸਾਈਕਲ ਚਲਦੇ ਚਲਦੇ ਲੋੜ ਪੈਣ ਤੇ ਹਾਈਡਰੋਜਨ ਤੋਂ ਪੈਟਰੋਲ ਤੇ ਵੀ ਤਬਦੀਲ ਕੀਤਾ ਜਾ ਸਕਦਾ ਹੈ। ਇਹ ਮੋਟਰਸਾਈਕਲ ਹਾਈਡਰੋਜਨ ਦੇ ਇਕ ਚਾਰਜ ਨਾਲ 40 ਕਿਲੋਮੀਟਰ ਤਕ ਚਲ ਸਕਦਾ ਹੈ ਪਰ ਇਸ ਤਕਨਾਲੋਜੀ ਨੂੰ ਅਜੇ ਕਾਰਾਂ, ਟੱਰਕਾਂ ਆਦਿ ਲਈ ਵਿਕਸਤ ਕੀਤੇ ਜਾਣਾ ਬਾਕੀ ਹੈ।

ਵਿਗਿਆਨ ਅਚੰਭਿਆਂ, ਖਿਆਲਾਂ, ਮਨੋ-ਉਡਾਰੀਆਂ, ਤੋਂ ਉਪਜੀ ਕਿਸੇ ਵੀ ਸੋਚ ਨੂੰ ਯਥਾਰਥ ਅਤੇ ਹਕੀਕਤ ਵਿਚ ਬਦਲਣ ਦੀ ਸਮਰੱਥਾ ਰੱਖਦੀ ਹੈ। ਅੱਜ ਦੀਆਂ ਸਾਰੀਆਂ ਸਹੂਲਤਾਂ ਕਿਸੇ ਸਮੇਂ ਖਿਆਲੀ ਪਲਾਉ ਸਨ। ਸੋ ਹੁਣ ਉਹ ਦਿਨ ਦੂਰ ਨਹੀਂ ਜਦੋਂ ਸਾਡੇ ਵਹੀਕਲ, ਇਸ ਅਦਭੁੱਤ ਬਾਲਣ ਤੇ ਚੱਲ ਰਹੇ ਹੋਣਗੇ। ਪੈਟਰੋਲ ਪੰਪਾਂ ਦੀ ਥਾਂ ਹਾਈਡਰੋਜਨ ਫਿਲਿਗ ਸਟੇਸ਼ਨ ਮਿਲਣਗੇ। ਸਭ ਤੋਂ ਵੱਡੀ ਪ੍ਰਾਪਤੀ ਇਸ ਖੇਤਰ ਦੀ ਇਹ ਹੋਵੇਗੀ ਕਿ ਕੋਈ ਵੀ ਦੇਸ਼ ਦੂਜੇ ਦੇਸ਼ ਵਿੱਚ ਮੌਜੂਦ ਹਾਈਡਰੋਜਨ ਦੇ ਖੇਤਰ ਉਤੇ ਕਬਜਾ ਕਰਨ ਦੀ ਕੋਸ਼ਿਸ ਨਹੀਂ ਕਰੇਗਾ ਕਿਉਂਕਿ ਸਮੁੱਚਾ ਬ੍ਰਹਿਮੰਡ ਹੀ ਹਾਈਡਰੋਜਨ ਨਾਲ ਭਰਪੂਰ ਹੈ। ਸ਼ਾਲਾ! ਇਹ ਦਿਨ ਜਲਦੀ ਆਵੇ ਤਾਂ ਜੋ ਕੋਈ ਵੀ ਹੋਰ ਸ਼ੈਤਾਨ ਬੁਸ਼, ਊਰਜਾ ਦੇ ਰਿਵਾਇਤੀ ਸਰੋਤ ਤੇਲ ਦੇ ਜ਼ਖੀਰੇ ਹਥਿਆਉਣ ਲਈ ਇਰਾਕ ਸਥਿਤੀ ਪੈਦਾ ਨਾ ਕਰ ਸਕੇ ਜਦੋਂ ਸਮੁੱਚਾ ਸੰਸਾਰ ਉਸ ਦੀ ਜ਼ਾਲਮਾਨਾ ਕਾਰਵਾਈ ਨੂੰ ਮੂਕ ਦਰਸ਼ਕ ਬਣ ਕੇ ਹੀ ਦੇਖਦਾ ਰਿਹਾ।

*ਸਹਾਇਕ ਵਿਗਿਆਨਕ ਅਫਸਰ,*
*ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ, ਪਟਿਆਲਾ।*

ਵਿਅੰਗ

## ਲਾਲਚ

*ਰਵਿੰਦਰ ਰਾਹੀ ਜੈਤੋ*

ਇਕ ਵਾਰੀ ਕੋਈ ਸੰਤ ਮਹਾਂਰਾਜ ਸਟੇਸ਼ਨ 'ਤੇ ਬੈਠਾ ਆਪਣੇ ਆਲੇ ਦੁਆਲੇ ਦੀਆਂ ਸਵਾਰੀਆਂ ਨੂੰ ਪ੍ਰਵਚਨ ਕਰ ਰਿਹਾ ਸੀ।

"ਦੇਖ ਭਾਈ, ਇਹ ਜੋ ਸੰਸਾਰਕ ਜੀਵ ਹੈ ਨਾ, ਇਹ ਹਰ ਵਕਤ ਮੋਹ-ਮਾਇਆ, ਲਾਲਚ ਫਸਿਆ ਰਹਿੰਦਾ ਹੈ। ਜੇ ਕਿਤੇ ਇਹ ਤਿਆਗ ਦੇਵੇ ਤਾਂ ਉਸਦੀਆਂ 84 ਲੱਖ ਜੂਨੀਆਂ ਕੱਟੀਆਂ ਜਾਣ...।"

ਨਾਲ ਬੈਠਾ ਇਕ ਮੁੱਛ-ਫੁੱਟ ਗੱਭਰੂ ਬੋਲ ਪਿਆ, "ਮਾਹਾਂਰਾਜ ਉਹ ਕਿਵੇਂ ?"

"ਬੱਚਾ ਸਾਡੇ ਵਾਂਗ ਜੇ ਇਹ ਦੁਨਿਆਵੀ ਸੰਸਾਰ ਨੂੰ ਤਿਆਗ ਕੇ ਭਗਤੀ ਕਰਨ ਲੱਗ ਜਾਣ ਤਾਂ।"

"ਮਾਹਾਂਰਾਜ, ਮੈਨੂੰ ਤਾਂ ਫੇਰ ਤੁਸੀਂ ਇਹਨਾਂ ਤੋਂ ਵੀ ਵੱਧ ਲਾਲਚੀ ਲੱਗਦੇ ਓਂ।"

"ਨਹੀਂ ਭਗਤਾ, ਅਸੀਂ ਤਾਂ ਸਿਰਫ ਭਗਤੀ ਕਰਦੇ ਆ ਤਾਂ ਕਿ 84 ਲੱਖ ਜੂਨੀ ਕੱਟੀ ਜਾਵੇ।"

"ਇਹੋ ਤਾਂ ਮੈਂ ਕਹਿਨਾ ਮਾਹਾਰਾਜ! ਬੰਦਾ ਸਿਰਫ ਦੋ ਪੀੜ੍ਹੀਆਂ ਤੋਂ ਵੱਧ ਨਹੀਂ ਦੇਖ ਸਕਦਾ। ਹਾਂ, ਵੱਧ ਤੋਂ ਵੱਧ ਉਹ ਪੜਪੋਤਿਆਂ ਦਾ ਮੂੰਹ ਜ਼ਰੂਰ ਦੇਖ ਜੂ ਇਸ ਤੋਂ ਵੱਧ ਉਸਦੀ ਉਮਰ ਹੀ ਨਹੀਂ। ਜੇ ਉਹ ਇਹਨਾਂ ਦੋ ਪੀੜ੍ਹੀਆਂ ਪਿੱਛੇ ਕਮਾਈ ਕਰਦੈ ਤਾਂ ਇਸ ਵਿੱਚ ਲਾਲਚ ਕਿਥੋਂ ਆ ਗਿਆ। ਤੇ ਤੁਸੀਂ ਤਾਂ 84 ਲੱਖ ਜੂਨਾਂ ਦਾ ਲਾਲਚ ਕਰੀ ਬੈਠੇ ਓਂ। ਲਾਲਚੀ ਤਾਂ ਤੁਸੀਂ ਵੱਧ ਹੋਏ।"

ਸੰਤ ਇਨੀਂ ਗੱਲ ਸੁਣ ਕੇ ਚੁੱਪ ਕਰ ਗਿਆ ਤੇ ਨਾਲ ਬੈਠੀਆਂ ਸਾਰੀਆਂ ਸਵਾਰੀਆਂ ਹੱਸਣ ਲੱਗ ਪਈਆਂ।



ਵਿਅੰਗ

## ਸੋਨੇ ਦੇ ਆਂਡੇ ਦੇਣ ਵਾਲੀ ਮੁਰਗੀ

*ਲਖਵਿੰਦਰ ਸਿੰਘ ਰਈਆ ਹਵੇਲੀਆਣਾ*

ਮਹਿੰਗਾਈ ਤੇ ਬੇਰੁਜ਼ਗਾਰੀ ਦੇ ਜਮਾਨੇ ਵਿਚ ਆਮ ਆਦਮੀ ਨੂੰ ਦੋ ਵੇਲੇ ਦੀ ਰੋਟੀ ਦੇ ਵੀ ਲਾਲੇ ਪਏ ਹੋਏ ਹਨ। ਪਾਪੀ ਪੇਟ ਲਈ ਤਰ੍ਹਾਂ-ਤਰ੍ਹਾਂ ਦੇ ਪਾਪੜ ਵੇਲਣੇ ਪੈ ਰਹੇ ਹਨ। ਕੋਈ ਧੰਦਾ ਲਾਹੇਵੰਦ ਨਹੀਂ ਰਿਹਾ। ਪੂਰੀ ਜਦੋ-ਜਹਿਦ ਕਰਕੇ ਹੀ ਕੁਝ ਖੱਟਿਆ ਕਮਾਇਆ ਜਾ ਸਕਦਾ ਹੈ। ਉਤੋਂ ਇਨਕਮ ਟੈਕਸ ਵਾਲੇ ਆਣ ਸੰਘੀ ਫੜਦੇ ਹਨ ਤੇ ਖੂਨ-ਪਸੀਨੇ ਦੀ ਕਮਾਈ ਉਤੇ ਇਕ ਵੱਡਾ ਠੂੰਗਾ ਮਾਰ ਜਾਂਦੇ ਹਨ। ਪਰ ਦੋਸਤੋ! ਨਿਰਾਸ਼ ਹੋਣ ਦੀ ਲੋੜ ਨਹੀਂ ਕਿਉਂਕਿ 'ਜੀਵੈ ਆਸਾ, ਮਰੇ ਨਿਰਾਸ਼ਾ' ਅਨੁਸਾਰ ਇਕ ਗੋਰਖਧੰਦਾ ਅਜੇ ਵੀ ਆਸ ਦੀ ਕਿਰਨ ਬਣਿਆ ਹੋਇਆ ਹੈ। ਇਸ ਧੰਦੇ ਲਈ ਨਾ ਕੋਈ ਖਾਸ ਮਿਹਨਤ ਦੀ ਲੋੜ, ਨਾ ਕਿਸੇ ਲਾਇਸੰਸ ਦੀ ਲੋੜ ਅਤੇ ਨਾ ਹੀ ਅੰਨ੍ਹੀ ਖੱਟੀ ਉਤੇ ਕੋਈ ਟੈਕਸ ਵਾਲਾ ਛਾਪਾ ਮਾਰਨ ਦਾ ਹੀਆ ਹੀ ਕਰਦਾ ਜੇ। ਇਸ ਧੰਦੇ ਵਿਚ 'ਨਾ ਹਿੰਗ ਲੱਗੇ ਨਾ ਫਟਕੜੀ ਪਰ ਰੰਗ ਬੜਾ ਚੋਖਾ' ਚੜ੍ਹਦਾ ਜੇ। ਮਾਨੋ ਦੋਹਾਂ ਹੱਥਾਂ ਵਿਚ ਲੱਡੂ ਹੁੰਦੇ ਹਨ ਭਾਵ ਕਮਾਈ ਵੀ ਚੋਖੀ ਤੇ ਮੁੱਠੀ-ਚਾਪੀ ਦੇ ਨਾਲ-ਨਾਲ ਸੇਵਾ-ਪਾਣੀ ਵੀ ਵਾਧੂ। ਸੋਨੇ ਦੇ ਆਂਡੇ ਦੇਣ ਵਾਲੀ ਇਹ ਮੁਰਗੀ ਹੈ - ਚਮਤਕਾਰੀ ਬਾਬੇ ਬਣੋ ਤੇ ਐਸ਼ ਕਰੋ।

ਚਮਤਕਾਰ ਬਾਬਾ ਬਣਨ ਲਈ ਕੋਈ ਉਚੇਚੇ ਯਤਨਾਂ ਦੀ ਲੋੜ ਨਹੀਂ ਜੇ ਲੋੜ ਹੈ ਤਾਂ ਸਿਰਫ ਖੇਖਣਾਂ, ਪਖੰਡਾਂ ਦੀ। ਪਹਿਲਾਂ ਉਜਾੜ ਜਗ੍ਹਾ 'ਤੇ ਡੇਰਾ ਲਾਓ। ਗੁਪਤ ਰੂਪ ਵਿਚ ਦੇਵੀ-ਦੇਵਤੇ ਦੀਆਂ ਮੂਰਤੀਆਂ, ਫੋਟੋਆਂ ਨੱਪ ਦਿਓ। ਫਿਰ ਮੂਰਤੀਆਂ ਲੱਭਣ ਦਾ ਢੌਂਗ ਰਚ ਦਿਓ ਪਰ ਇਹ ਮੂਰਤੀਆਂ ਕੱਢਿਓ ਲੋਕਾਂ ਦੇ ਸਾਹਮਣੇ। ਫਿਰ ਵੇਖਿਓ ਤੁਹਾਡੀ ਕਿਵੇਂ ਜੈ-ਜੈ ਕਾਰ ਹੁੰਦੀ ਹੈ। ਨਾਲੇ ਹੀ ਢੰਡੋਰਾ ਪਿਟ ਦਿਓ ਕਿ ਅਸਾਂ 'ਤੇ ਫਲਾਣੇ ਮਹਾਂਪੁਰਸ਼ ਦੀ ਰੂਹ ਕਾਬਿਜ਼ ਹੋ ਗਈ ਹੈ ਤੇ ਧਾਗੇ-ਤਵੀਤਾਂ, ਫੂਕਾਂ, ਝਾੜਿਆਂ, ਫਾਂਡਿਆਂ ਨਾਲ ਸਭ ਦੇ ਦੁੱਖ-ਕਲੇਸ਼ ਉਡਾਉਣ ਦਾ ਹੁਕਮ ਆਇਆ ਹੈ। ਪੁੱਠੇ-ਸਿੱਧੇ ਹੱਥ-ਪੈਰ ਮਾਰਨੇ ਜਾਂ ਫਿਰ ਸਿਰ ਮਾਰਨਾ ਸ਼ੁਰੂ ਕਰ ਦਿਓ। ਫਿਰ ਤੁਹਾਡੇ ਦਵਾਰੇ 'ਤੇ ਦੁੱਖ-ਕਲੇਸ਼ ਦੀ ਅਲਖ ਲਹਾਉਣ ਵਾਸਤੇ ਵੇਖੋ-ਵੇਖੀ 'ਤਾਏ ਦੀ ਧੀ ਚਲੀ, ਮੈਂ ਕਿਉਂ ਰਹਾਂ ਇਕੱਲੀ' ਅਨੁਸਾਰ ਜੰਗਲ ਵਿਚ ਮੰਗਲ ਲੱਗ ਜਾਏਗਾ। ਸੇਵਾ ਭਾਵਨਾ ਨਾਲ ਦਿਨਾਂ ਵਿਚ ਹੀ ਸੁੰਦਰ ਇਮਾਰਤ ਦੀ ਉਸਾਰੀ ਹੋ ਜਾਣੀ ਹੈ। ਜਿਨ੍ਹਾਂ ਨੇ ਪਹਿਲਾਂ ਕਦੇ ਘਰ ਵਿਚ ਡੱਕਾ ਦੂਹਰਾ ਨਹੀਂ ਕੀਤਾ ਹੁੰਦਾ ਪਰ ਸ਼ਰਧਾਵਸ ਇਥੇ ਉਨ੍ਹਾਂ ਨੇ ਕੰਮ ਦੀ ਭੰਬੀਰੀ ਘੁਮਾਈ ਰੱਖਣੀ ਹੁੰਦੀ ਹੈ। ਲੋਕਾਂ ਦੇ ਦੁੱਖ ਤਕਲੀਫਾਂ ਦੂਰ ਹੋਣ ਜਾਂ ਨਾ ਪਰ ਤੁਹਾਡੀ ਭੁੱਖ-ਨੰਗ ਜ਼ਰੂਰ ਹੀ ਸਿਰ 'ਤੇ ਪੈਰ ਰੱਖਕੇ ਦੌੜ ਜਾਏਗੀ। ਕਾਰਾਂ ਦੇ ਝੂਟੇ ਵੱਖਰੇ। ਸਮਝੋ ਤੁਹਾਡੀਆਂ ਪੌਂ-ਬਾਰਾਂ ਅਤੇ ਦਸੇ ਉਂਗਲਾਂ ਘਿਓ ਵਿਚ ਹੋਣਗੀਆਂ।

ਕੁਝ ਚੇਲੇ-ਚਾਟੜਿਆਂ ਨਾਲ ਗੰਢ-ਸੰਢ ਕਰਕੇ ਪ੍ਰਚਾਰਕ ਵਜੋਂ ਰੱਖ ਲਓ। ਹੋ ਸਕੇ ਤਾਂ ਮੀਡੀਏ ਦੇ ਕੁਝ ਕੱਚੇ-ਪਿਲੇ ਕਾਰਕੁਨਾਂ ਨੂੰ ਆਪਣੇ ਹੱਥਾਂ ਹੇਠ ਕਰ ਲਵੋ। ਫਿਰ ਤੁਸੀਂ ਅਣਹੋਣੀ ਨੂੰ ਹੋਣੀ ਵਿਚ ਬਦਲਣ ਵਾਲੇ ਕੌਤਕੀ ਬਾਬੇ ਵਜੋਂ ਪ੍ਰਸਿੱਧ ਹੋ ਜਾਉਗੇ ਤੇ ਦੇਸ਼-ਵਿਦੇਸ਼ਾਂ ਵਿਚ ਤੁਹਾਡੇ ਕਾਰਨਾਮਿਆਂ ਦੀ ਧੁੰਮਾਂ ਪੈ ਜਾਣਗੀਆਂ। ਰਹੱਸਵਾਦ ਦੇ ਹੀਰੋ ਬਣਨ ਲਈ ਚਮਤਕਾਰੀ ਵਰਤਾਰੇ ਲੋਕਾਂ ਅੱਗੇ ਪੇਸ਼ ਕਰਨੇ ਹੋਣਗੇ। ਜਿਵੇਂ ਹੱਡੀਆਂ 'ਤੇ ਪਾਣੀ ਛਿੜਕ ਕੇ ਅੱਗ ਪ੍ਰਗਟ ਕਰਨੀ, ਲਾਲ ਮਘਦੇ ਕੋਲਿਆਂ ਉਤੇ ਨੰਗੇ ਪੈਰੀਂ ਤੁਰਨਾ, ਮਘਦੇ ਸੰਗਲਾਂ ਨੂੰ ਹੱਥ ਵਿਚ ਘੁੱਟ ਕੇ ਠੰਢਾ ਕਰਨਾ ਤੇ ਰੁਪਈਏ ਦੇ ਸਿੱਕੇ ਨੂੰ ਮੁੱਠੀ 'ਚ ਬੰਦ ਕਰਕੇ ਰਾਖ ਬਣਾ ਦੇਣਾ ਆਦਿ ਕੌਤਕ ਕਰਕੇ ਲੋਕਾਂ ਦੇ ਮਨਾਂ ਉਤੇ ਕਾਬੂ ਕਰ ਲਵੋ। ਕਿਤੇ ਡਰ ਤਾਂ ਨਹੀਂ ਗਏ ਕਿ ਇਨ੍ਹਾਂ ਔਖੇ ਕੰਮਾਂ ਦੀ ਸਿਰੀ-ਸਿਆਪਾ ਸਾਥੋਂ ਕਿਵੇਂ ਹੋਓ ? ਮਿੱਤਰੋ! ਇਹ ਕੋਈ ਔਖੇ ਕੰਮ ਨਹੀਂ। ਕਿਉਂਕਿ ਹਰ ਰਹੱਸ ਪਿਛੇ ਵਿਗਿਆਨ ਹੀ ਹੁੰਦਾ ਹੈ, ਨਾ ਕਿ ਕੋਈ ਗੈਬੀ ਸ਼ਕਤੀ। ਬੱਸ ਥੋੜ੍ਹੇ ਜਿਹੇ ਅਭਿਆਸ ਦੀ ਲੋੜ ਹੁੰਦੀ ਹੈ।

ਤੁਸੀਂ ਸੋਚਦੇ ਹੋਵੋਗੇ ਕਿ ਵਿਗਿਆਨ ਦੇ ਇਸ ਯੁੱਗ ਵਿਚ ਲੋਕ ਸੂਝਵਾਨ ਸੋਚ ਮਾਲਿਕ ਬਣ ਗਏ ਹਨ ਤੇ ਸਾਡੇ ਢਾਹੇ ਕੌਣ ਚੜ੍ਹੂ? ਪਰ ਯਕੀਨ ਮੰਨਿਓ ਕਿ ਇਸ ਯੁੱਗ ਵਿਚ ਵੀ ਅੰਧਵਿਸ਼ਵਾਸੀਆਂ ਦੀ ਕੋਈ ਕਮੀ ਨਹੀਂ ਜੇ। ਅਨਪੜ੍ਹ ਤੋਂ ਵਧੇਰੇ ਪੜ੍ਹੇ-ਲਿਖੇ ਲੋਕ ਵੀ ਅਜੇ ਤੱਕ ਅੰਧਵਿਸ਼ਵਾਸਾਂ ਦੇ ਚਿੱਕੜ ਵਿਚ ਗੋਡੇ-ਗੋਡੇ ਖੁਭੇ ਹੋਏ ਹਨ। ਅਜੇ ਵੀ ਭੇਡ ਚਾਲ ਦੀ ਬਿਰਤੀ ਖਤਮ ਨਹੀਂ ਹੋਈ। ਵੇਖ ਕੇ ਜਾਂਚ-ਪੜਤਾਲ ਕਰਨ ਦੀ ਥਾਂ ਸੁਣੀ-ਸੁਣਾਈ 'ਤੇ ਅਮਲ ਕਰਦਿਆਂ ਬਗੈਰ ਸੋਚੇ ਸਮਝੇ ਵਹਿਮਾਂ-ਭਰਮਾਂ ਦੇ ਅੰਨ੍ਹੇ ਖੂਹ ਵਿਚ ਗਰਕ ਹੋਈ ਜਾ ਰਹੇ ਹਨ।

ਕੋਈ ਵੀ ਸ਼ੋਸ਼ਾ ਛੱਡ ਕੇ ਜਾਂ ਫਿਰ ਨਰਕ-ਸਵਰਗ ਦਾ ਡਰ-ਲਾਲਚ ਦੇ ਕੇ ਵੇਖ ਲਵੋ, ਧਾੜਾਂ ਦੀਆਂ ਧਾੜਾਂ ਮਗਰ ਲੱਗ ਤੁਰਨਗੀਆਂ। ਜੇ ਅਜੇ ਵੀ ਯਕੀਨ ਨਹੀਂ ਆਇਆ ਤਾਂ ਸ਼ੋਸ਼ਿਆਂ ਦਾ ਇਤਿਹਾਸ ਫਰੋਲ ਕੇ ਵੇਖ ਲਵੋ ਕਿ ਸ਼ੋਸ਼ਿਆਂ ਦੇ ਮਗਰ ਲੱਗ ਕੇ ਲੋਕ ਕਿਵੇਂ ਮੂਰਖ ਬਣਦੇ ਰਹੇ ਤੇ ਅੰਨੀ ਸ਼ਰਧਾ ਵਸ ਸਰੀਰਕ-ਮਾਨਸਿਕ ਸ਼ੋਸ਼ਣ ਅਤੇ ਜੇਬਾਂ ਖਾਲੀ ਕਰਵਾਉਂਦੇ ਰਹੇ ਹਨ। ਆਹ ਥੋੜੇ ਚਿਰ ਦੀ ਗੱਲ ਹੈ ਕਿ ਇਕ ਬੜੇ ਹੀ ਚਰਚਿਤ ਸ਼ੋਸ਼ੇ ਅਧੀਨ ਭੋਲੇ ਭਾਲੇ ਲੋਕਾਂ ਨੇ ਤਾਂ ਆਪਣੇ ਬੱਚਿਆਂ ਦੇ ਮੂੰਹ ਚੋਂ ਦੁੱਧ ਖੋਹ ਕੇ ਭਗਵਾਨ ਦੀਆਂ ਮੂਰਤੀਆਂ ਨੂੰ ਪਿਲਾਉਣਾ ਸ਼ੁਰੂ ਕਰ ਦਿੱਤਾ ਸੀ। ਤੇ ਉਹ ਦੁੱਧ ਭਗਵਾਨ ਦੇ ਢਿੱਡ ਵਿਚ ਜਾਣ ਦੀ ਥਾਂ ਨਾਲੀਆਂ ਦਾ ਹੀ ਸ਼ਿੰਗਾਰ ਬਣਿਆ ਸੀ। ਇਹੋ ਅਜਿਹੀਆਂ ਅਨੇਕਾਂ ਉਦਾਹਰਨਾਂ ਨਾਲ ਸ਼ੋਸ਼ਿਆਂ ਦਾ ਇਤਿਹਾਸ ਭਰਿਆ ਪਿਆ ਹੈ। ਹੋਰ ਨਹੀਂ ਤਾਂ ਟੀ. ਵੀ. ਆਨ ਕਰਕੇ ਵੇਖ ਲਵੋ ਸ਼ਾਇਦ ਕੋਈ ਹੀ ਪ੍ਰੋਗਰਾਮ ਅੰਧਵਿਸ਼ਵਾਸੀ ਦੇ ਸ਼ੋਸ਼ੇ ਤੋਂ ਮੁਕਤ ਹੋਏਗਾ ਜਦ ਕਿ ਜ਼ਿਆਦਾਤਰ ਪ੍ਰੋਗਰਾਮ ਵਿਚ ਕੋਈ ਨਾ ਕੋਈ ਕਿਸੇ ਨਾ ਕਿਸੇ ਰੂਪ ਵਿਚ ਕਰਾਮਾਤੀ ਸ਼ੋਸ਼ਾ ਜ਼ਰੂਰ ਹੀ ਛੱਡਿਆ ਹੁੰਦਾ ਹੈ। ਫਿਰ ਤੁਹਾਡੇ ਸ਼ੋਸ਼ੇ ਕਿਉਂ ਨਾ ਚਲਣਗੇ ?

ਅੱਜ ਦੁਨੀਆਂ ਵਿਚ ਬਹੁਤ ਸਾਰੇ ਲੋਕ ਸਰੀਰਕ ਜਾਂ ਫਿਰ

ਮਾਨਸਿਕ ਤੌਰ ਤੇ ਰੋਗੀ ਹੋਣ ਕਰਕੇ ਪ੍ਰੇਸ਼ਾਨ ਹਨ। ਇਨ੍ਹਾਂ ਵਿਚ ਬਹੁਤੇ ਵਹਿਮਾਂ ਕਰਕੇ ਹੀ ਪ੍ਰੇਸ਼ਾਨ ਹੁੰਦੇ ਹਨ ਜਦ ਕਿ ਅਸਲ ਵਿਚ ਉਨ੍ਹਾਂ ਨੂੰ ਕੋਈ ਭਿਆਨਕ ਰੋਗ ਨਹੀਂ ਹੁੰਦਾ। ਅਜਿਹੇ ਲੋਕ ਵੀ ਤੁਹਾਡੀ ਸ਼ਰਨ ਵਿਚ ਆਉਣੇ ਨੇ। ਤੁਹਾਡੀਆਂ ਚੌਕੀਆਂ ਭਰਦੇ ਸਮੇਂ ਸੰਯੋਗ ਵਸ ਰੋਗ ਪ੍ਰਤੀ ਉਨਾਂ ਦਾ ਵਹਿਮ ਦੂਰ ਹੋ ਗਿਆ ਤਾਂ ਉਨ੍ਹਾਂ ਨੇ ਆਪਣੇ ਆਪ ਠੀਕ ਹੋ ਜਾਣਾ ਹੁੰਦਾ ਹੈ। ਇਸ ਤਰ੍ਹਾਂ ਸੌ ਵਿਚੋਂ ਦੋ ਚਾਰ ਵੀ ਰਾਜੀ ਹੋ ਗਏ ਤਾਂ ਤੁਹਾਡੀ ਬੱਲੇ-ਬੱਲੇ ਹੋ ਜਾਣੀ ਹੈ ਤੇ 'ਕਰਨੀ ਵਾਲਾ ਬਾਬਾ' ਦੀ ਪ੍ਰਸਿਧੀ ਮਿਲ ਜਾਣੀ ਹੈ। ਹਾਂ, ਜੇਕਰ ਕੋਈ ਸੱਚੀਂਮੁੱਚੀ ਬੀਮਾਰ ਹੋਵੇ ਅਤੇ ਤੁਸੀਂ ਆਪਣੀ 'ਲਿਆਕਤ' ਨਾਲ ਇਲਾਜ ਕਰਨ ਦੇ ਅਸਮਰੱਥ ਹੋਵੋ ਤਾਂ ਉਸਨੂੰ ਅਹਿਸਾਸ ਕਰਵਾ ਦਿਓ ਕਿ ਭਾਈ! ਇਹ ਰੋਗ ਤੇਰੇ ਨਸੀਬਾਂ ਦਾ ਹੈ ਤੇ ਪਿਛਲੇ ਜਨਮ ਦੇ ਮਾੜੇ ਕਰਮਾਂ ਦਾ ਫਲ ਹੈ।

ਇਸ ਤਰ੍ਹਾਂ ਤੁਹਾਡੇ ਕਈ ਅਨਿੰਨ ਭਗਤ ਬਣਜਾਣਗੇ ਤੇ ਤੁਹਾਡੇ ਹਰ ਮਾੜੇ ਚੰਗੇ ਹੁਕਮ ਉਤੇ ਪਹਿਰਾ ਦਿੰਦੇ ਹੋਏ ਤਨ-ਮਨ ਤੇ ਧਨ ਨਾਲ ਤੁਹਾਡੀ ਸੇਵਾ ਵਿਚ ਜੁੜੇ ਰਹਿਣਗੇ। ਫਿਰ ਕਿਸੇ ਦੀ ਮਜ਼ਾਲ ਜੋ ਤੁਹਾਡੇ ਵੱਲ ਮੈਲੀ ਅੱਖ ਨਾਲ ਦੇਖ ਸਕੇ। ਤੁਹਾਨੂੰ ਕਿਸੇ ਵੀ ਖਤਰੇ ਤੋਂ ਬਚਾਉਣ ਲਈ ਤਨੋ-ਮਨੋ ਕੁਰਬਾਨੀ ਕਰਨ ਲਈ ਤਿਆਰ ਰਹਿਣਗੇ। ਇਸ ਤਰ੍ਹਾਂ ਰੱਬ ਦੇ ਸ਼ਰੀਕ ਬਣ ਕੇ ਮਨ ਚਾਹੇ ਡੰਕੇ ਵਜਾਓ। ਸਿਆਸੀ ਨੇਤਾ ਵੀ ਤੁਹਾਡੀ ਸ਼ਰਣ ਵਿਚ ਆ ਕਹਿਣਗੇ, "ਆਏ ਸ਼ਰਣ ਤੁਹਾਰੀ, ਰਾਖੋ (ਬਚਾਓ ਕੁਰਸੀ) ਹਮਾਰੀ।"

ਆਖਿਰ ਵਿਚ ਇਕ ਜ਼ਰੂਰੀ ਸਲਾਹ ਹੈ ਕਿ ਤਰਕਸ਼ੀਲਾਂ ਦੀ ਬਾਜ਼ ਅੱਖ ਤੋਂ ਬਚ ਕੇ ਰਹਿਓ, ਨਹੀਂ ਤਾਂ ਪੁੱਠੀ ਵੀ ਪੈ ਜਾਣੀ ਹੈ ਤੇ ਲੈਣੇ ਦੇ ਦੇਣੇ ਪੈ ਜਾਣ ਗੇ। ਇਨ੍ਹਾਂ ਅਚਿੰਤੇ ਬਾਜਾਂ ਨੇ ਤਾਂ ਤਰਕਸ਼ੀਲ ਦਲੀਲਾਂ ਰਾਹੀਂ ਕਹਿੰਦੇ ਕਹਾਉਂਦੇ ਬਾਬਿਆਂ ਦੀਆਂ ਗੋਡੀਆਂ ਲੁਆ ਦਿਤੀਆ ਹਨ ਪਰ ਘਬਰਾਉਣ ਦੀ ਕੋਈ ਲੋੜ ਨਹੀਂ, ਬਚਾਓ ਵਿਚ ਹੀ ਬਚਾਓ ਹੁੰਦਾ ਹੈ। ਹੁਸ਼ਿਆਰੀ ਤੇ ਸਾਵਧਾਨੀ ਨਾਲ ਇਨ੍ਹਾਂ ਤੋਂ ਜ਼ਰੂਰ ਬਚਿਆ ਜਾ ਸਕਦਾ ਹੈ। ਮਾਫੀ ਮੰਗਣ ਲਈ ਕਹਿਣ ਤਾਂ ਤਰੁੰਤ ਮਾਫੀ ਮੰਗ ਕੇ ਜਾਨ ਛੁਡਾ ਲਇਓ। 'ਪੰਚਾਂ ਦਾ ਕਿਹਾ ਸਿਰ ਮੱਥੇ ਤੇ ਪਰਨਾਲਾ ਉਥੇ ਦਾ ਉਥੇ' ਅਨੁਸਾਰ ਅਗਾਂਹ-ਪਿਛਾਂਹ ਹੋ ਕੇ ਆਪਣਾ ਧੰਦਾ ਜਾਰੀ ਰੱਖਿਓ। ਝਾੜ-ਫੂਕ ਸਮੇਂ ਇਸ ਗੱਲ ਦਾ ਖਿਆਲ ਰੱਖਿਓ ਕਿ ਤੁਹਾਡੀ ਫੂਕ ਖੁਸ਼ਕ ਹੋਵੇ ਨਾ ਕਿ ਥੁੱਕ ਨਾਲ ਭਰੀ ਵਾਛੜ।

### ਤਰਕਸ਼ੀਲ ਵਿਵਹਾਰ ਦੀ ਇੱਕ ਮਿਸਾਲ

ਬੀਤੇ ਦਿਨੀਂ ਪਿੰਡ ਖੰਟ ਲਾਗੇ (ਮੋਰਿੰਡਾ) ਹੋਏ ਇਕ ਭਿਆਨਕ ਹਾਦਸੇ ਵਿਚ 14 ਕਾਮਾ ਲੜਕੀਆਂ ਦੀ ਮੌਤ ਹੋ ਗਈ ਤੇ 8 ਜ਼ਖਮੀ ਹੋ ਗਈਆਂ ਸਨ। ਇਹਨਾਂ ਜ਼ਖਮੀ ਲੜਕੀਆਂ ਦੇ ਇਲਾਜ ਵਾਸਤੇ ਤਰਕਸ਼ੀਲ ਸੁਸਾਇਟੀ ਇਕਾਈ ਉੱਚਾ ਪਿੰਡ ਦੇ ਸਰਗਰਮ ਮੈਂਬਰ ਸ੍ਰੀ ਬਲਜਿੰਦਰ ਸਿੰਘ ਪੀਟਾ ਪੋਹਲੋ ਮਾਜਰਾ ਨੇ 5100 ਰੁਪਏ ਦੀ ਮਾਲੀ ਮਦਦ ਦਿੱਤੀ। ਇਸ ਮੈਂਬਰ ਨੇ ਲੜਕੀਆਂ ਨੂੰ ਜ਼ਖਮੀ ਹਾਲਤ ਵਿਚ ਚੁੱਕ ਕੇ ਹਸਪਤਾਲ ਪਹੁੰਚਾਇਆ ਅਤੇ ਖੂਨ ਵੀ ਦਿੱਤਾ। ਇਸ ਮੈਂਬਰ ਦੇ ਇਸ ਦਲੇਰੀ ਭਰੇ ਕਾਰਨਾਮੇ ਕਰਕੇ ਆਈ. ਜੀ. ਪੁਲਿਸ ਵੱਲੋਂ ਸਨਮਾਨਿਤ ਵੀ ਕੀਤਾ ਗਿਆ।

*ਨਵਤੇਜ ਧੂੰਦਾ*

*ਕੇਸ ਰਿਪੋਰਟ*

## ਡੇਢ ਸਾਲ ਤੋਂ ਵੱਜਦੇ ਸਨ ਇੱਟਾਂ ਰੋੜੇ

ਲੁਧਿਆਣਾ ਜ਼ਿਲੇ ਦੇ ਇਕ ਪਿੰਡ ਵਿਚ 4 ਭਰਾ ਆਪੋਂ ਆਪਣੇ ਕਾਰੋਬਾਰ ਕਰਦੇ ਸਨ। ਚਾਰੇ ਜਾਣੇ ਅਲੱਗ-ਅਲੱਗ ਰਹਿੰਦੇ ਸਨ। ਛੋਟਾ ਭਰਾ ਮਾਂ-ਬਾਪ ਦੇ ਨਾਲ ਸੀ ਜਿਸਦਾ ਵਿਆਹ ਦੋ ਸਾਲ ਪਹਿਲਾਂ ਹੋਇਆ ਸੀ ਉਸਦੇ ਵਿਆਹ ਤੋਂ 6 ਮਹੀਨੇ ਬਾਅਦ ਹੀ ਘਰ ਵਿਚ ਇੱਟਾਂ-ਰੋੜੇ ਵੱਜਣੇ ਸ਼ੁਰੂ ਹੋ ਗਏ। ਲੜਕੇ ਦੇ ਮਾਂ-ਬਾਪ, ਗੁਆਂਢੀਆਂ 'ਤੇ ਸ਼ੱਕ ਕਰਦੇ ਸਨ। ਉਸ ਲੜਕੇ ਦੇ ਬਾਪ ਦੀ ਸਥਾਨਕ ਪੁਲਿਸ ਥਾਣੇਦਾਰ ਨਾਲ ਕੁਝ ਜਾਣ-ਪਹਿਚਾਣ ਸੀ। ਉਸ ਨੇ ਥਾਣੇਦਾਰ ਕੋਲ ਪਹੁੰਚ ਕਰਕੇ ਗੁਆਂਢੀਆਂ ਦੇ ਕਈ ਮੁੰਡੇ ਚੁਕਵਾਏ। ਇਥੋਂ ਤਕ ਕਿ ਗੁਆਂਢੀਆਂ ਨੂੰ ਆਪਣੇ ਲੜਕੇ ਕਿਸੇ ਰਿਸ਼ਤੇਦਾਰੀ ਵਿਚ ਛੱਡਣ ਲਈ ਮਜਬੂਰ ਹੋਣਾ ਪਿਆ। ਪਰ ਇੱਟਾਂ ਰੋੜੇ ਨਾ ਵਜਣੋਂ ਹਟੇ। ਫਿਰ ਥਾਣੇਦਾਰ ਨੇ ਲੜਕੇ ਦੇ ਬਾਪ ਨੂੰ ਹੱਥ ਖੜੇ ਕਰਦਿਆਂ ਕਿਹਾ ਕਿ ਤੁਸੀਂ ਤਰਕਸ਼ੀਲਾਂ ਕੋਲ ਜਾਓ, ਇਹ ਕੰਮ ਮੇਰੇ ਵੱਸ ਤੋਂ ਬਾਹਰ ਹੈ। ਤਾਂ ਉਹਨਾਂ ਵਲੋਂ ਜਸਵੀਰ ਸਿੰਘ ਰਾਹੀਂ ਤਰਕਸ਼ੀਲਾਂ ਨਾਲ ਸੰਪਰਕ ਕੀਤਾ ਗਿਆ। ਇਸਤੇ ਉਚਾ ਪਿੰਡ-ਖੰਟ ਇਕਾਈ ਦੇ ਮੈਂਬਰ ਜਗਤਰਨ ਖੰਟ ਤੇ ਜਸਵੀਰ ਸਿੰਘ, ਲੁਧਿਆਣਾ ਇਕਾਈ ਦੇ ਕੁਝ ਮੈਂਬਰਾਂ ਨੂੰ ਨਾਲ ਲੈ ਕੇ ਉਹਨਾਂ ਦੇ ਘਰ ਗਏ।

ਤਰਕਸ਼ੀਲਾਂ ਵਲੋਂ ਤਿੰਨ ਅਲੱਗ-ਅਲੱਗ ਗਰੁੱਪ ਬਣਾਏ ਗਏ। ਇਕ ਘਰਦਿਆਂ ਨਾਲ ਗੱਲ ਕਰਨ ਲਈ ਅਤੇ ਦੋ ਗੁਆਂਢੀਆਂ ਤੇ ਹੋਰ ਪਿੰਡ ਵਾਲਿਆਂ ਨਾਲ ਗੱਲ ਕਰਨ ਲਈ। ਪਿੰਡ ਵਾਲੇ ਇੰਨੇ ਦੁਖੀ ਸਨ ਉਹਨਾਂ ਮਸਲਾ ਹੱਲ ਕਰਨ ਲਈ ਤਰਕਸ਼ੀਲਾਂ ਨੂੰ ਭਰਪੂਰ ਸਹਿਯੋਗ ਦਿਤਾ। ਘਰ ਵਾਲਿਆਂ ਅਤੇ ਪਿੰਡ ਵਾਲਿਆਂ ਨਾਲ ਇਕੱਲੇ ਇਕੱਲੇ ਤੌਰ 'ਤੇ ਗੱਲ ਕਰਨ ਤੋਂ ਬਾਅਦ ਤਰਕਸ਼ੀਲ ਆਪਣੀ ਮੰਜ਼ਿਲ 'ਤੇ ਪਹੁੰਚ ਗਏ। ਇਹ ਸਾਰੀ ਕਾਰਵਾਈ ਨੂੰ ਤਕਰੀਬਨ 10 ਘੰਟੇ ਲੱਗੇ। ਇੱਟਾਂ ਰੋੜੇ ਮਾਰਨ ਵਾਲਾ ਕੋਈ ਹੋਰ ਨਹੀਂ ਸੀ ਸਗੋਂ ਘਰ ਦੀ ਨੂੰਹ ਹੀ ਸੀ ਜੋ ਦੋ ਸਾਲ ਪਹਿਲਾਂ ਇਸ ਘਰ ਵਿਚ ਆਈ ਸੀ। ਉਹ ਬਹੁਤ ਹੀ ਹੁਸ਼ਿਆਰੀ ਨਾਲ ਰੋੜਾ ਮਾਰਦੀ ਸੀ। ਇਥੋਂ ਤੱਕ ਕਿ ਆਪਣਾ ਸਿਰ ਵੀ ਆਪ ਹੀ ਪਾੜ ਲੈਂਦੀ ਸੀ। ਉਸ ਨੇ ਆਪਣੀ ਵਿਥਿਆ ਸੁਣਾਉਂਦੇ ਹੋਏ ਦਸਿਆ ਕਿ ਇਹ ਮੇਰਾ ਦੂਜਾ ਵਿਆਹ ਹੈ। ਪਹਿਲੇ ਵਿਆਹ ਵਾਲਾ ਨਾਮਰਦ ਸੀ ਉਥੇ ਮੇਰਾ ਇੱਕ ਸਾਲ ਬਾਅਦ ਤਲਾਕ ਹੋ ਗਿਆ। ਫਿਰ ਘਰਦਿਆਂ ਨੇ ਦੂਜਾ ਵਿਆਹ ਇਸ ਘਰ ਵਿਚ ਦਿੱਤਾ। ਉਸ ਨੇ ਰੋਂਦੇ ਹੋਏ ਦੱਸਿਆ ਕਿ ਇਕ ਤਾਂ ਇਹ ਮੇਰੇ ਨਾਲੋਂ 8-10 ਸਾਲ ਵੱਡਾ ਹੈ ਅਤੇ ਇਹ ਵੀ ਉਸੇ ਤਰ੍ਹਾਂ ਹੀ ਹੈ। ਉਸ ਨੇ ਕਿਹਾ ਕਿ ਇੱਟਾਂ ਰੋੜੇ ਵੱਜਣੋ ਬੰਦ ਹੋ ਜਾਣਗੇ, ਤੁਸੀਂ ਮੈਨੂੰ ਰਸਤਾ ਦੱਸੋ, ਹੁਣ ਮੈਂ ਤੀਜੀ ਜਗ੍ਹਾ ਨਹੀਂ ਜਾਣਾ ਚਾਹੁੰਦੀ, ਹੁਣ ਮੈਂ ਕੀ ਕਰਾਂ ? ਮੈਂ ਬਹੁਤ ਦੁਖੀ ਹਾਂ। ਤਰਕਸ਼ੀਲਾਂ ਨੇ ਉਸ ਦੀ ਸਾਰੀ ਕਹਾਣੀ ਸੁਣ ਕੇ ਉਸ ਦੇ ਘਰ ਵਾਲੇ ਦਾ ਇਲਾਜ ਕਰਾਉਣ ਦੀ ਸਲਾਹ ਦਿੱਤੀ ਜਿਸ ਤੇ ਘਰ ਵਾਲਾ ਸਹਿਮਤ ਹੋ ਗਿਆ। ਉਸ ਦਾ ਇਲਾਜ ਕਰਵਾਇਆ ਗਿਆ। ਹੁਣ ਉਹ ਬਿਲਕੁਲ ਠੀਕ ਹੈ। ਤੇ ਰਾਜੀ ਖੁਸ਼ੀ ਰਹਿ ਰਹੇ ਹਨ। ਹੁਣ ਚਾਰ ਮਹੀਨੇ ਹੋ ਗਏ ਹਨ ਕੋਈ ਇੱਟਾਂ ਰੋੜੇ ਨਹੀਂ ਵੱਜਦੇ। ਉਹਨਾਂ ਵਲੋਂ ਤਰਕਸ਼ੀਲਾਂ ਦੇ ਘਰ ਆਕੇ ਧੰਨਵਾਦ ਵੀ ਕੀਤਾ ਗਿਆ।

*ਜਗਤਰਨ ਖੰਟ*



## ਤਣਾਓ ਘੱਟ ਕਿਵੇਂ ਕਰੀਏ

*ਰੁਪਿੰਦਰ ਰਮਨ ਧਰੌੜ*

ਅਜੋਕੇ ਤੇਜ਼ ਰਫ਼ਤਾਰੀ ਯੁੱਗ ਵਿੱਚ ਲੋਕਾਂ ਦੀ ਵੱਡੀ ਗਿਣਤੀ ਤਣਾਓ ਦਾ ਸ਼ਿਕਾਰ ਹੈ। ਇਸ ਕਾਰਨ ਲੋਕਾਈ ਦਾ ਜੀਵਨ ਮੁਸ਼ਕਲਾਂ ਭਰਿਆ ਬਣ ਗਿਆ ਹੈ। ਤਣਾਓ ਕਾਰਨ ਹੀ ਮਨੁੱਖੀ ਰਿਸ਼ਤਿਆਂ ਵਿੱਚ ਖਟਾਸ ਪੈਦਾ ਹੁੰਦੀ ਹੈ। ਮਨੁੱਖੀ ਸਰੀਰ ਨੂੰ ਵੀ ਇਸ ਕਾਰਨ ਕਈ ਤਰ੍ਹਾਂ ਦੀਆਂ ਬਿਮਾਰੀਆਂ ਦਾ ਸ਼ਿਕਾਰ ਹੋਣਾ ਪੈਂਦਾ ਹੈ।

ਤਣਾਓ ਦੇ ਕਾਰਨ ਹੀ ਮਨੁੱਖੀ ਮਨ ਵਿਚ ਨਿਰਾਸ਼ਾ ਪੈਦਾ ਹੁੰਦੀ ਹੈ ਅਤੇ ਨਿਰਾਸ਼ਾ ਦੇ ਹੱਦੋਂ ਵੱਧ ਹੋਣ 'ਤੇ ਵਿਅਕਤੀ ਨੂੰ ਹਰ ਕੰਮ 'ਚ ਅਸਫਲਤਾ ਹੱਥ ਲੱਗਦੀ ਹੈ। ਸਿੱਟੇ ਵਜੋਂ ਅਸਫ਼ਲ ਵਿਅਕਤੀ ਕਈ ਵਾਰ ਆਤਮ-ਹੱਤਿਆ ਜਿਹਾ ਕਦਮ ਵੀ ਉਠਾ ਲੈਂਦੇ ਹਨ। ਸਾਡੇ ਸਮਾਜ ਵਿੱਚ ਨਸ਼ਿਆਂ ਦੀ ਵੱਧਦੀ ਆਦਤ ਪਿੱਛੇ ਵੀ ਤਣਾਓ ਘੱਟ ਕਰਨ ਦੀ ਸੋਚ ਹੈ। ਤਣਾਓ ਨਾਲ ਗ੍ਰਸਤ ਲੋਕ ਹੀ ਵਧੇਰੇ ਹਾਦਸਿਆਂ ਨੂੰ ਜਨਮ ਦਿੰਦੇ ਹਨ।

ਦੁਨੀਆਂ ਭਰ ਦੇ ਵਿਗਿਆਨੀ ਅਤੇ ਡਾਕਟਰ ਇਸ ਗੱਲ 'ਤੇ ਇੱਕਮੱਤ ਹਨ ਕਿ ਅਸੀਂ ਜਿਉਂਦੇ ਜੀਅ ਤਣਾਓ ਤੋਂ ਮੁਕਤ ਨਹੀਂ ਹੋ ਸਕਦੇ। ਮਨੋਵਿਗਿਆਨੀਆਂ ਦਾ ਇਹ ਵੀ ਕਹਿਣਾ ਹੈ ਕਿ ਥੋੜ੍ਹਾ ਜਿਹਾ ਤਣਾਓ ਚੰਗਾ ਹੁੰਦਾ ਹੈ। ਹੱਦੋਂ ਵੱਧ ਜਾਣ 'ਤੇ ਹੀ ਇਹ ਖਤਰਨਾਕ ਹੁੰਦਾ ਹੈ। ਥੋੜਾ ਜਿਹਾ ਤਣਾਓ ਚੰਗੇਰੀ ਕਾਰਗੁਜ਼ਾਰੀ ਨੂੰ ਜਨਮ ਦਿੰਦਾ ਹੈ। ਇਸ ਦੀ ਬਦੌਲਤ ਹੀ ਅਸੀਂ ਜੀਵਨ ਦੇ ਸਾਰੇ ਖੇਤਰਾਂ ਵਿਚ ਮਹੱਤਵਪੂਰਨ ਪ੍ਰਾਪਤੀਆਂ ਕਰ ਸਕਦੇ ਹਾਂ।

ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਅਸੀਂ ਤਣਾਓ ਤੋਂ ਪੂਰਨ ਤੌਰ ਤੇ ਤਾਂ ਖਹਿੜਾ ਨਹੀਂ ਛੁਡਾ ਸਕਦੇ, ਪਰ ਇਸਦੀ ਵਰਤੋਂ ਆਪਣੇ ਜੀਵਨ ਨੂੰ ਚੰਗੇਰਾ ਬਣਾਉਣ ਲਈ ਜ਼ਰੂਰ ਕਰ ਸਕਦੇ ਹਾਂ। ਬੇਲੋੜੇ ਤਣਾਓ ਤੋਂ ਰਾਹਤ ਪਾ ਕੇ ਹੀ ਅਸੀਂ ਖੁਸ਼ੀ, ਸਫ਼ਲਤਾ ਅਤੇ ਤੰਦਰੁਸਤੀ ਦੇ ਰਾਹ 'ਤੇ ਤੁਰ ਸਕਦੇ ਹਾਂ। ਹੇਠਾਂ ਦਿੱਤੇ ਨੁਕਤੇ ਬੇਲੋੜੇ ਤਣਾਓ ਤੋਂ ਮੁਕਤੀ ਪਾਉਣ ਵਿਚ ਕਾਫੀ ਹੱਦ ਤੱਕ ਸਹਾਈ ਸਿੱਧ ਹੋ ਸਕਦੇ ਹਨ :

1. ਮਨੋਰੰਜਕ ਖੇਡਾਂ, ਜਿਵੇਂ ਕਿ ਤੈਰਾਕੀ, ਬੈਡਮਿੰਟਨ, ਟੈਨਿਸ, ਵਾਲੀਬਾਲ, ਆਦਿ ਮਾਨਸਿਕ ਤਣਾਅ ਨੂੰ ਘਟਾਉਣ ਵਿਚ ਸਹਾਇਕ ਸਿੱਧ ਹੁੰਦੀਆਂ ਹਨ।
2. ਕਈ ਵਾਰ ਕਿਸੇ ਨਾਲ ਹੋਈ ਅਚਾਨਕ ਮੁਲਾਕਾਤ ਮੰਦੇ ਰੌਅ ਨੂੰ ਬਦਲਣ ਦਾ ਕਾਰਨ ਬਣ ਜਾਂਦੀ ਹੈ। ਇਸ ਲਈ ਉਦਾਸੀ ਦੇ ਰੌਅ ਦੌਰਾਨ ਨਵੇਂ ਟਿਕਾਣਿਆਂ, ਨਵੇਂ ਅਵਸਰਾਂ ਜਾਂ ਫਿਰ ਨਵੀਆਂ ਜਾਣਕਾਰੀਆਂ ਦੀ ਭਾਲ ਕਰਦੇ ਰਹਿਣਾ ਚਾਹੀਦਾ ਹੈ।
3. ਹਰ ਵਿਅਕਤੀ ਨੂੰ ਹਰ ਰੋਜ਼ ਕੋਈ ਨਾ ਕੋਈ ਅਜਿਹਾ ਕੰਮ ਜ਼ਰੂਰ ਕਰਨਾ ਚਾਹੀਦਾ ਹੈ, ਜਿਸ ਨਾਲ ਉਸ ਦੇ ਸਰੀਰ ਦੇ ਵੱਖ-ਵੱਖ ਅੰਗਾਂ ਦੀ ਕਸਰਤ ਹੋਵੇ ਅਤੇ ਉਸਨੂੰ ਕੁਝ ਪਸੀਨਾ ਆਵੇ। ਇਹ ਸਰੀਰਕ ਅਤੇ ਮਾਨਸਿਕ ਤੰਦਰੁਸਤੀ ਲਈ ਲਾਭਦਾਇਕ ਹੁੰਦਾ ਹੈ।
4. ਤਣਾਓ ਦੀ ਹਾਲਤ ਵਿਚ ਕਦੇ ਵੀ ਵਿਹਲੇ ਨਹੀਂ ਬੈਠਣਾ ਚਾਹੀਦਾ। ਵਿਹਲ ਇਸ ਸਮੱਸਿਆ ਨੂੰ ਹੋਰ ਵੀ ਗੁੰਝਲਦਾਰ ਬਣਾ ਦਿੰਦੀ ਹੈ।
5. ਪੁਸਤਕਾਂ ਨਾਲ ਸਾਂਝ ਪਾਉਣੀ ਚਾਹੀਦੀ ਹੈ। ਹਾਸਰਸ ਵਾਲੀਆਂ ਤੇ ਵਿਅੰਗਾਤਮਿਕ ਨਿਬੰਧਾਂ ਵਾਲੀਆਂ ਪੁਸਤਕਾਂ ਜੀਵਨ ਵਿਚੋਂ ਖਿਚਾਅ ਘੱਟ ਕਰਨ ਵਿਚ ਸਹਾਇਕ ਸਿੱਧ ਹੁੰਦੀਆਂ ਹਨ।
6. ਮਨ ਨੂੰ ਠੀਕ ਸਥਿਤੀ ਵਿਚ ਰੱਖਣ ਲਈ ਮਨ-ਪ੍ਰਚਾਵੇ ਨੂੰ ਰੋਜ਼ਾਨਾ ਦੀ ਜ਼ਿੰਦਗੀ ਵਿਚ ਸ਼ਾਮਲ ਕਰਨਾ ਬੇਹੱਦ ਜ਼ਰੂਰੀ ਹੈ। ਮਨਪਸੰਦ ਸੰਗੀਤ ਸੁਣਨ, ਫੁੱਲਵਾੜੀ ਵਿਚ ਕੰਮ ਕਰਨ, ਸਵੇਰ ਵੇਲੇ ਡੂੰਘੇ-ਲੰਮੇਂ ਸਾਹ ਲੈਣ ਨਾਲ ਜੀਵਨ ਵਿਚ ਸ਼ਾਂਤੀ ਦਾ ਅਹਿਸਾਸ ਯਕੀਨੀ ਹੋ ਸਕਦਾ ਹੈ।

*ਨਵੇਂ ਦਿਸਹੱਦੇ*

## ਲੜਕੀ ਦੀ ਲੋਹੜੀ ਮਨਾਈ

ਸਾਡੇ ਸਮਾਜ ਦੀ ਉਹ ਅਹਿਮ ਕੁਰੀਤੀ ਜੋ ਲੋਕ ਮਨਾਂ ਨੂੰ ਮਾਦਾ ਭਰੂਣ ਹੱਤਿਆਵਾਂ ਲਈ ਉਕਸਾਉਂਦੀ ਹੈ ਉਸ ਬੁਰਾਈ ਨੂੰ ਖਤਮ ਕਰਨ ਲਈ ਸਮਾਜ ਦੇ ਬੁੱਧੀਜੀਵੀ ਅਤੇ ਰੌਸ਼ਨ ਦਿਮਾਗ ਵਰਗ ਨੇ ਠੋਸ ਉਪਰਾਲੇ ਕਰਨੇ ਸ਼ੁਰੂ ਕਰ ਦਿੱਤੇ ਹਨ ਜਿਨ੍ਹਾਂ ਤਹਿਤ ਸੁਨਾਮ ਨੇੜਲੇ ਪਿੰਡ ਮਾਡਲ ਟਾਊਨ-1 ਸ਼ੇਰੋਂ ਵਿਖੇ ਖੇਤ ਮਜ਼ਦੂਰ ਯੂਨੀਅਨ ਆਗੂ ਅਤੇ ਤਰਕਸ਼ੀਲ ਮੈਂਬਰ ਭੋਲਾ ਸਿੰਘ ਨੇ ਆਪਣੀ ਬੇਟੀ ਕੁਲਵਿੰਦਰ ਦੀ ਲੋਹੜੀ ਮਨਾ ਕੇ ਸਾਰੇ ਰਿਸ਼ਤੇਦਾਰਾਂ ਅਤੇ ਸੱਜਣਾਂ-ਸਨੇਹੀਆਂ ਨੂੰ ਸੁਨੇਹਾ ਦਿੱਤਾ ਕਿ ਹੁਣ ਲੜਕੀ ਅਤੇ ਲੜਕੇ ਦਰਮਿਆਨ ਪਾਏ ਜਾ ਰਹੇ ਭੇਦ-ਭਾਵ ਨੂੰ ਖਤਮ ਕੀਤਾ ਜਾਵੇ। ਤਰਕਸ਼ੀਲ ਸੁਸਾਇਟੀ ਦੀ ਸਥਾਨਕ ਇਕਾਈ, ਕਿਸਾਨ ਯੂਨੀਅਨ, ਸੁੰਦਰ ਸਿੰਘ ਸਪੋਰਟਸ ਕਲੱਬ ਕੋਟੜਾ ਅਮਰੂ, ਟੈਕਸੀ ਯੂਨੀਅਨ ਸੁਨਾਮ ਦੇ ਮੈਂਬਰਾਂ, ਖੇਤ ਮਜ਼ਦੂਰ ਯੂਨੀਅਨ ਤੇ ਗ੍ਰਾਮ ਪੰਚਾਇਤ ਦੇ ਸਹਿਯੋਗ ਨਾਲ ਕਰਵਾਏ ਗਏ ਇਸ ਲੋਹੜੀ ਸਮਾਗਮ ਦੀ ਸ਼ੁਰੂਆਤ ਰਿਸ਼ਤੇਦਾਰਾਂ ਅਤੇ ਹੋਰ ਪਤਵੰਤਿਆਂ ਦੀ ਭਰਵੀਂ ਹਾਜ਼ਰੀ ਵਿਚ ਰਿਵਾਇਤੀ ਧੂਣੀ ਬਾਲ ਕੇ ਰਿਉੜੀਆਂ ਅਤੇ ਮੂੰਗਫਲੀ ਵੰਡਦੇ ਹੋਏ ਲੋਹੜੀ ਦੇ ਗੀਤ ਗਾ ਕੇ ਕੀਤੀ ਗਈ। ਇਸ ਦੌਰਾਨ ਕੁਲਵਿੰਦਰ ਕੌਰ ਵੱਲੋਂ ਖੁਦ ਹੀ ਇਹ ਬੋਲ, "ਪੁੱਤ ਬਣ ਕੇ ਕਮਾਉਂ ਘਰ ਤੇਰੇ, ਚਿੱਤ ਨਾ ਡੁਲਾਈ ਬਾਬਲਾ।" ਗਾ ਕੇ ਸੁਣਾਏ ਜਿਨ੍ਹਾਂ ਨੇ ਹਾਜਰੀਨ 'ਤੇ ਅਮਿੱਟ ਪ੍ਰਭਾਵ ਪਾਇਆ। ਜ਼ੀਰਾ ਤੋਂ ਆਈ ਲੋਕ ਕਲਾ ਮੰਚ ਦੀ ਟੀਮ ਨੇ ਸਿਰਫ ਪੁੱਤਰਾਂ ਦੀ ਚਾਹਨਾ ਰੱਖਣ ਵਾਲੇ ਲੋਕਾਂ ਦੇ ਮੂੰਹ ਤੇ ਕਰਾਰੀ ਚਪੇੜ ਮਾਰਦੀ ਹੋਈ ਕੋਰੀਓਗ੍ਰਾਫੀ 'ਮੈਨੂੰ ਕੁੱਖ 'ਚ ਨਾ ਕਤਲ ਕਰਾ ' ਨੂੰ ਬਹੁਤ ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕਰਨ ਦੇ ਨਾਲ ਨਾਲ ਨਾਟਕ 'ਦੇਵ ਪੁਰਸ਼ ਹਾਰ ਗਏ', 'ਮਿੱਟੀ ਰੁਦਨ ਕਰੇ' ਅਤੇ ਜਾਦੂ ਦੇ ਟ੍ਰਿੱਕਾਂ ਰਾਹੀਂ ਲੋਕਾਂ ਨੂੰ ਵਹਿਮਾਂ-ਭਰਮਾਂ ਅਤੇ ਨਸ਼ਿਆਂ ਤੋਂ ਬਚਕੇ ਰਹਿਣ ਲਈ ਪ੍ਰੇਰਿਤ ਕੀਤਾ। ਸਮੁੱਚੇ ਰੂਪ ਵਿਚ ਇਹ ਇਕ ਨਿਵੇਕਲਾ ਸਮਾਗਮ ਹੋ ਨਿਬੜਿਆ ਜਿਸ ਵਿਚ ਆਏ ਹੋਏ ਲੋਕ ਗੱਲਾਂ ਕਰਦੇ ਸੁਣੇ ਗਏ ਕਿ ਅੱਗੇ ਤੋਂ ਅਸੀਂ ਵੀ ਧੀਆਂ-ਪੁੱਤਾਂ ਵਿੱਚ ਕੋਈ ਫਰਕ ਨਹੀਂ ਸਮਝਾਂਗੇ। ਸਰੀਰਦਾਨੀ ਲਾਭ ਸਿੰਘ ਛਾਜਲਾ, ਬਲਵੀਰ ਲੌਂਗੋਵਾਲ, ਮਹਿੰਦਰ ਸਿੰਘ ਸਿੱਧੂ ਨੇ ਆਪਣੇ ਵਡਮੁੱਲੇ ਵਿਚਾਰਾਂ ਰਾਹੀਂ ਧੀਆਂ ਪ੍ਰਤੀ ਮੋਹ ਦੀ ਭਾਵਨਾ ਨੂੰ ਪ੍ਰਫੁੱਲਤ ਕਰਨ ਲਈ ਪ੍ਰੇਰਿਤ ਕੀਤਾ।

*ਐਡਵੋਕੇਟ ਹਰਿੰਦਰ ਲਾਲੀ, ਸੁਨਾਮ*

# ਦਿਮਾਗ ਸਾਫ ਰੱਖੋ

ਡਾ. ਹਰੀਸ਼ ਮਲੋਹਤਰਾ ਬਰਮਿੰਘਮ

ਇਹ ਹੁਣ ਮੰਨਿਆ ਜਾਣ ਲੱਗ ਪਿਆ ਹੈ ਕਿ 'ਅਸੀਂ ਉਹ ਹੀ ਹਾਂ, ਜੋ ਅਸੀਂ ਖਾਂਦੇ ਹਾਂ।' ਇਸੇ ਗੱਲ ਨੂੰ ਅਗਰ ਅੱਗੇ ਵਧਾਇਆ ਜਾਵੇ ਤਾਂ ਇਹ ਵੀ ਕਿਹਾ ਜਾ ਸਕਦਾ ਹੈ ਕਿ 'ਸਾਫ ਦਿਮਾਗ ਉਹ ਹੀ ਰੱਖ ਸਕਦਾ ਹੈ ਜਿਸਦਾ ਆਲਾ-ਦੁਆਲਾ ਸਾਫ ਅਤੇ ਤਰਤੀਬ ਵਿਚ ਹੋਵੇ।' ਅਸੀਂ ਆਮ ਦੇਖਦੇ ਹਾਂ ਕਿ ਸਾਡੇ ਕੰਮ ਵਾਲੇ ਬੈਗ, ਥੈਲੇ, ਝੋਲੇ ਆਦਿ ਵਿਚ ਕਈ ਤਰ੍ਹਾਂ ਦਾ ਨਿਕੱੜ-ਸੁੱਕੜ ਪਿਆ ਰਹਿੰਦਾ ਹੈ ਅਤੇ ਉਸ ਸਾਰੇ ਨੂੰ ਦਿਨ-ਰਾਤ ਅਸੀਂ ਆਪਣੇ ਨਾਲ ਚੁੱਕੀ ਫਿਰਦੇ ਹਾਂ। ਇਹਨਾਂ ਬੇਲੋੜੇ ਕਾਗਜ਼ਾਂ, ਪਿੰਨਾਂ ਅਤੇ ਹੋਰ ਚੀਜ਼ਾਂ ਦੀ ਅਗਰ ਤੁਹਾਨੂੰ ਲੋੜ ਨਹੀਂ ਹੈ ਤਾਂ ਫਿਰ ਭਾਰ ਚੁੱਕਣ ਦੀ ਕੀ ਤੁੱਕ ਹੋਈ ? ਮੇਰੇ ਨਾਲ ਕੰਮ ਕਰਦੇ ਦੋ ਕਰਮਚਾਰੀਆਂ ਨਾਲ ਮੈਂ ਇਕ ਦਿਨ ਗੱਲ ਕਰ ਰਿਹਾ ਸੀ ਕਿ, "ਮੈਂ ਆਪਣਾ ਬੈਗ ਹਰ ਹਫਤੇ ਫਾਲਤੂ ਲਟਰਮ-ਪਟਰਮ ਤੋਂ ਸੁਰਖਰੂ ਕਰ ਦਿੰਦਾ ਹਾਂ।" ਮੈਂ ਜਦ ਉਹਨਾਂ ਨੂੰ ਇਸ ਬਾਰੇ ਪੁੱਛਿਆ ਤਾਂ ਉਹ ਬੜੇ ਹੈਰਾਨ ਹੋਏ। ਮੈਂ ਉਹਨਾਂ ਨੂੰ ਇਕ ਤਜਰਬੇ ਦੇ ਤੌਰ ਤੇ ਕਿਹਾ ਕਿ, "ਚਲੋ ਅੱਜ ਦੇਖਦੇ ਹਾਂ ਕਿ ਤੁਹਾਡੇ ਬੈਗਾਂ ਵਿਚ ਕੀ ਕੁਝ ਫਾਲਤੂ ਹੈ।" ਥੋੜ੍ਹੀ ਦੇਰ ਬਾਦ ਜਦ ਫਾਲਤੂ ਕਾਗਜ਼ਾਂ ਅਤੇ ਹੋਰ ਫਾਲਤੂ ਚੀਜ਼ਾਂ ਦਾ ਢੇਰ ਲੱਗ ਗਿਆ ਤਾਂ ਉਹਨਾਂ ਨੂੰ ਬੜਾ ਅਚੰਭਾ ਹੋਇਆ। ਉਹਨਾਂ ਕਿਹਾ, "ਅਸੀਂ ਇਸ ਬਾਰੇ ਕਦੇ ਸੋਚਿਆ ਈ ਨਹੀਂ ਸੀ। ਸਗੋਂ ਜੇਕਰ ਬੈਗ ਦਾ ਭਾਰ ਘੱਟ ਲੱਗੇ ਤਾਂ ਅਸੀਂ ਮਹਿਸੂਸ ਕਰਦੇ ਸੀ ਕਿ ਬੈਗ ਵਿਚ ਕਿਸੇ ਜ਼ਰੂਰੀ ਕਾਗਜ਼, ਚੀਜ਼ ਦੀ ਕਮੀ ਹੈ। ਸਾਨੂੰ ਤਾਂ ਇਹ ਭਾਰ ਵਾਲਾ ਬੈਗ ਇਕ ਕਿਸਮ ਦਾ ਸਕੂਨ ਅਤੇ ਆਤਮਵਿਸ਼ਵਾਸ ਦਿੰਦਾ ਸੀ ਕਿ ਸਭ ਕੁਝ ਲੋੜੀਂਦਾ ਸਾਡੇ ਕੋਲ ਹੈ।" ਇਕ ਹੋਰ ਸਹਿਕਰਮੀ ਤਾਂ ਆਪਣੇ ਮੋਢਿਆਂ ਦੇ ਦੋਵਾਂ ਪਾਸਿਆਂ ਤੇ ਦੋ ਬੈਗ ਲਟਕਾਈ ਫਿਰਦਾ ਹੁੰਦਾ ਸੀ। ਕਿੰਤੂ ਕਰਨ ਤੇ ਉਹਨੇ ਕਹਿਣਾ ਕਿ, "ਮੈਂ ਇੰਝ, ਮਹਿਸੂਸ ਕਰਦਾ ਜਿਵੇਂ ਕਿ ਮੈਂ ਪੂਰੇ ਕਪੜੇ ਨਾ ਪਾਏ ਹੋਣ।" ਮੈਂ ਕਹਿਣਾ, "ਜਿਸ ਦਿਨ ਇਕ ਬੈਗ ਕਿਤੇ ਭੁੱਲ ਜਾਵੇ ਤਾਂ ਪਲਾਸਟਿਕ ਦੇ ਬੈਗ ਵਿਚ ਇੱਟਾਂ ਪਾ ਕੇ ਮੋਢੇ ਨਾਲ ਲਟਕਾ ਲਿਆ ਕਰ।" ਮੇਰੀ ਨੋਕ-ਟੋਕ ਨੇ ਮੇਰੇ ਸਹਿਕਰਮੀਆਂ ਦੀ ਇਸ ਆਦਤ ਵਿਚ ਬਦਲਾਅ ਲੈ ਆਂਦਾ ਤੇ ਉਹ ਹਰ ਹਫਤੇ ਮੇਰੇ ਸਾਹਮਣੇ ਆਪਣੇ ਬੈਗ ਖਾਲ੍ਹੀ ਕਰਕੇ ਵਾਧੂ ਕਾਗਜ਼ ਤੇ ਚੀਜ਼ਾਂ ਕੂੜਾਦਾਨ ਵਿਚ ਸੁਟਣ ਲੱਗ ਪਏ।

ਮੈਂ ਇਥੇ ਹੀ ਬੱਸ ਨਾ ਕੀਤੀ। ਮੈਂ ਉਨ੍ਹਾਂ ਦੇ ਬੈਠਣ, ਕੰਮ ਕਰਨ ਵਾਲੇ ਡੈਸਕ ਵਲ ਹੋ ਗਿਆ ਕਿ, "ਤੁਹਾਡੀਆਂ ਫਾਇਲਾਂ ਅਤੇ ਬਾਕੀ ਹੋਰ ਕਾਗਜ਼ ਪੱਤਰ ਉਘੜ-ਦੁੱਗੜੇ ਪਏ ਹਨ ਅਤੇ ਜਦ ਕਦੇ ਕਿਸੇ ਰਿਪੋਰਟ, ਕਾਗਜ਼ ਜਾਂ ਫਾਇਲ ਦੀ ਲੋੜ ਪੈਂਦੀ ਹੈ ਤਾਂ ਤੁਹਾਨੂੰ ਹਫੜਾ-ਦਫੜੀ ਪੈ ਜਾਂਦੀ ਹੈ। ਕਿਉਂ ਨਾ ਅੱਜ ਇਹਨਾਂ ਦੀ ਵੀ ਛਾਂਟੀ ਕਰੀਏ।" ਉਹ ਇਹ ਗੱਲ ਲਈ ਮੰਨ ਗਏ ਅਤੇ ਅਸੀਂ ਵਾਧੂ ਕਾਗਜ਼ਾਂ ਨਾਲ ਦੋ ਕੂੜੇਦਾਨ ਭਰ ਮਾਰੇ ਅਤੇ ਫਾਇਲਾਂ ਨੂੰ ਵੀ ਤਰਤੀਬ ਵਾਰ ਰੱਖ ਦਿੱਤਾ। ਇਸ ਕੰਮ ਦੀ ਪੈਰਵੀ ਮੈਂ ਮਹੀਨਾ ਭਰ ਕੀਤੀ ਤਾਂ ਕਿ ਉਹ ਨਵੀਂ ਅਪਣਾਈ ਆਦਤ ਨੂੰ ਪੱਕਿਆਂ ਕਰ ਸਕਣ। ਹੁਣ ਉਹਨਾਂ ਦਾ ਡੈਸਕ ਵੀ ਨਾਤ੍ਹਾ ਧੋਤਾ ਲਗਦਾ ਹੈ ਅਤੇ ਬੈਗ ਵੀ ਹੌਲੇ ਫੁੱਲ ਹੋ ਗਏ ਹਨ।

ਅੰਗਰੇਜ਼ੀ ਦੀ ਕਹਾਵਤ ਹੈ, "Cluttered desk is the reflection of a cluttered mind." ਯਾਨੀ ਉਗੜ ਦੁੱਘੜਿਆ ਡੈਸਕ ਉਗੜ ਦੁਘੜੇ ਮਨ ਦਾ ਪ੍ਰਭਾਵ ਹੈ। ਮੈਨੂੰ ਇਹ ਗੱਲ ਕਾਫੀ ਹੱਦ ਤਕ ਠੀਕ ਵੀ ਲੱਗਦੀ ਹੈ। ਵਰਤਣ ਵਾਲੀਆਂ ਕਿਤਾਬਾਂ, ਫਾਇਲਾਂ, ਕਾਗਜ਼, ਸੰਦ ਜਾਂ ਘਰ ਦੀਆਂ ਹੋਰ ਚੀਜ਼ਾਂ ਅਗਰ ਤਰਤੀਬ ਵਿਚ ਨਾ ਰੱਖੀਆਂ ਹੋਣ ਤਾਂ ਲੋੜ ਪੈਣ ਤੇ ਲੱਭਣ ਵਿਚ ਔਖਿਆਈ ਤਾਂ ਆਉਂਦੀ ਹੀ ਹੈ ਸਗੋਂ ਇਹਦੇ ਨਾਲ ਦਿਮਾਗ ਦਾ ਪਾਰਾ ਵੀ ਚੜ੍ਹਦਾ ਹੈ ਅਤੇ ਕੰਮ ਦੀ ਚਾਲ ਵੀ ਘਟਦੀ ਹੈ। ਕਈ ਵਾਰ ਇਹ ਵੀ ਪ੍ਰਭਾਵ ਪੈਂਦਾ ਹੈ ਕਿ "ਇਸ ਸ਼ਖ਼ਸ ਤੇ ਯਕੀਨ ਨਹੀਂ ਕੀਤਾ ਜਾ ਸਕਦਾ ਅਤੇ ਇਹਦੀ ਕੋਈ ਪ੍ਰਤੀਬੱਧਤਾ ਵੀ ਨਹੀਂ ਹੈ।"

ਐਹੋ ਜਿਹਾ ਬੇਤਰਤੀਬਾ ਵਿਹਾਰ ਅਸੀਂ ਆਪਣੇ ਕੱਪੜਿਆਂ, ਜੁੱਤਿਆਂ ਅਤੇ ਘਰ ਵਿਚ ਰੱਖੇ ਜ਼ਰੂਰੀ ਕਾਗਜ਼ਾਂ ਆਦਿ ਨਾਲ ਵੀ ਕਰਦੇ ਹਾਂ। ਬੇਤਰਤੀਬੇ ਲੋਕਾਂ ਲਈ ਘਰ ਦੇ ਕਮਰੇ, ਕੰਮ ਦੇ ਡੈਸਕ ਅਤੇ ਹੋਰ ਕੰਮ ਕਰਨ ਵਾਲਾ ਥਾਂ ਸਦਾ ਥੋੜ੍ਹਾ ਅਤੇ ਛੋਟਾ ਹੁੰਦਾ ਹੈ। ਘਰ ਵਿਚ ਕੱਪੜੇ ਇਕ ਥਾਂ ਢੇਰ ਵਾਂਗ ਪਏ ਹੋਣਗੇ ਅਤੇ ਜੁੱਤਿਆਂ ਦੀ ਪੰਡ ਇਕ ਪਾਸੇ ਮੂੰਹ ਚਿੜਾ ਰਹੀ ਹੁੰਦੀ ਹੈ।

ਬੇਲੋੜੇ ਅਤੇ ਵਾਧੂ ਸਮਾਨ ਨਾਲ ਸਾਡੀਆਂ ਅਲਮਾਰੀਆਂ ਅਤੇ ਕਮਰੇ ਆਫਰੇ ਰਹਿੰਦੇ ਹਨ। ਗੈਰਜ ਵਾਲੇ ਕਮਰੇ ਅੱਧਵਰਤੇ ਸੀਮਿੰਟ, ਪੇਂਟ ਅਤੇ ਹੋਰ ਨਿੱਕ ਸੁੱਕ ਨਾਲ ਭਰੇ ਰਹਿੰਦੇ ਹਨ ਕਿ ਸ਼ਾਇਦ ਖਰਾਬ ਹੋਈ ਕਿਸੇ ਮਸ਼ੀਨਰੀ ਦਾ ਪੁਰਜ਼ਾ ਕਦੇ ਕੰਮ ਆ ਜਾਵੇ। ਲੋੜ ਪੈਣ ਤੇ ਨਾ ਤਾਂ ਉਹ ਪੁਰਾਣੀ ਖਰਾਬ ਹੋਈ ਮਸ਼ੀਨਰੀ ਹੀ ਕਦੇ ਮਿਲਦੀ ਹੈ ਤੇ ਅਗਰ ਮਿਲ ਵੀ ਜਾਵੇ ਤਾਂ ਉਹ ਜੰਗਾਲੀ ਹੋਣ ਕਰਕੇ ਕਦੇ ਵਰਤੋਂ ਵਿਚ ਨਹੀਂ ਆਉਂਦੀ। ਖਾਲੀ ਡੱਬਿਆਂ, ਬੋਤਲਾਂ, ਢੱਕਣਾਂ, ਪੁਰਾਣੇ ਕਪੜਿਆਂ, ਰੱਦੀ ਅਤੇ ਪਲਾਸਟਿਕ ਦੇ ਕੈਰੀਅਰ ਬੈਗਾਂ ਨਾਲ ਘਰ ਦੇ ਕਈ ਖੂੰਜੇ ਐਂਵੇਂ ਓਤਪੋਤ ਹੋਏ ਰਹਿੰਦੇ ਹਨ। ਇਸ ਕੂੜੇ ਅਤੇ ਬੇਲੋੜੀਆਂ ਚੀਜ਼ਾਂ ਨੂੰ ਘਰੋ ਬਾਹਰ ਸਿੱਟ ਕੇ 'ਰੀਸਾਈਕਲਿੰਗ' ਲਈ ਵਰਤਿਆ ਜਾ ਸਕਦਾ। ਘਰ ਸਾਫ ਰਹਿੰਦਾ ਅਤੇ ਥਾਂ ਵੀ ਬਚਦਾ ਹੈ।

ਇਹ ਗਲ ਸਾਡੇ ਦਿਮਾਗਾਂ ਤੇ ਵੀ ਢੁੱਕਦੀ ਹੈ। ਅਸੀਂ ਫਜ਼ੂਲ ਗੱਲਾਂ ਨਾਲ ਦਿਮਾਗ ਤੁੜੀ ਰੱਖਦੇ ਹਾਂ ਕਿ ਫਲਾਣਾ ਤਰੱਕੀ ਕਿਉਂ ਕਰ ਗਿਆ? ਕਿਉਂ ਵੱਡਾ ਘਰ, ਕਾਰ ਲੈ ਗਿਆ? ਧਮਕਾਨਾ ਕਿਉਂ ਵਧੀਆ ਫਰਿਜ਼, ਸੋਫਾ ਸੈੱਟ ਆਦਿ ਲੈ ਬੈਠਾ? ਫਲਾਣੇ ਦੇ ਮੁੰਡੇ ਕੁੜੀ ਦਾ ਵਿਆਹ ਕਿਉਂ ਨਹੀਂ ਹੋ ਰਿਹਾ, ਕਿਉਂ ਹੋ ਗਿਆ ਜਾਂ ਕੀਹਦੇ ਨਾਲ ਹੋ ਗਿਆ ? ਜਾਤ, ਗੋਤ ਇਲਾਕੇ ਦਾ ਘੁਮੰਡ, ਮੁੰਡੇ ਹੋਣ ਦਾ ਗਰਬ, ਰੁਤਬੇ, ਪੜ੍ਹਾਈ ਅਤੇ ਜ਼ਿਆਦਾ ਪੈਸੇ ਹੋਣ ਦਾ ਹੰਕਾਰ। ਇਨ੍ਹਾਂ ਬਿਮਾਰੀਆਂ ਦਾ ਕੋਈ ਆਰ ਪਾਰਾ ਨਹੀਂ ਹੈ। ਅਸੀਂ ਆਪਣੇ ਜ਼ਿੰਦਗੀ ਦੇ ਨਿਸ਼ਾਨੇ ਤੋਂ ਖਿਸਕ ਜਾਂਦੇ ਹਾਂ ਅਤੇ ਦਿਮਾਗੀ ਸ਼ਕਤੀ ਅਜਾਈਂ ਗੁਆਉਂਦੇ ਹਾਂ। ਐਹੋ ਜੇਹੀਆਂ ਫਜ਼ੂਲ ਗੱਲਾਂ ਅਗਰ ਵਹਿਮਾਂ ਭਰਮਾਂ ਨਾਲ ਗੁਤਾਵਾ ਕੀਤੀਆਂ ਹੋਣ ਤਾਂ ਸਾਡਾ ਕੋਈ ਬਚਾਅ ਨਹੀਂ। ਅਸੀਂ ਡਾਕਟਰ ਦੇ ਪੱਕੇ ਮਰੀਜ਼ਾਂ ਵਿਚ ਸ਼ਾਮਿਲ ਹੋਵਾਂਗੇ। ਇਹ ਬਿਮਾਰੀਆਂ ਅਤੇ ਚੁਗਲੀਆਂ, ਜਿੰਨ੍ਹਾਂ ਨੂੰ ਅੰਗਰੇਜ਼ੀ ਵਿਚ "Gossip" ਕਹਿੰਦੇ ਹਨ,। ਸਾਡੀ ਸਖ਼ਸ਼ੀਅਤ ਨੂੰ ਬੌਣਿਆਂ ਕਰਨ ਵਿਚ ਬਹੁਤ ਜ਼ਿਆਦਾ ਮਦਦ ਕਰਦੀਆਂ ਹਨ। ਅਸੀਂ ਮਾਨਸਿਕ ਤੌਰ ਤੇ ਬਿਮਾਰ ਹੋ ਜਾਂਦੇ ਹਾਂ। ਇਹ ਗੱਲਾਂ ਫਜ਼ੂਲ ਕਿਤਾਬਾਂ, ਘਰ ਵਿਚਲੇ ਗੰਦਮੰਦ, ਕਬਾੜ ਆਦਿ ਦੇ ਬਰਾਬਰ ਹਨ ਜੋ ਸਾਡੇ ਦਿਮਾਗ ਨੂੰ ਸਾਫ ਅਤੇ ਠੀਕ ਸੋਚਣ ਨਹੀਂ ਦਿੰਦੀਆਂ। ਤਰਕ ਦੂਰ ਭੱਜਦਾ ਹੈ ਅਤੇ ਅਸੀਂ ਆਪਣੀ ਸ਼ਖ਼ਸੀਅਤ ਇਕ ਮੰਗਵੀਂ ਕਿਸਮ ਦੀ ਬਣਾ ਲੈਂਦੇ ਹਾਂ। ਲੋਕਾਂ ਵਿਚ, ਇਜ਼ਤ ਮਾਣ ਖਾਰਜ ਹੋ ਜਾਂਦਾ ਹੈ। ਸਾਡੀਆਂ ਕਦਰਾਂ ਕੀਮਤਾਂ ਦਾ ਕੋਈ ਵਜ਼ਨ ਨਹੀਂ ਰਹਿੰਦਾ। ਹਵਾ ਦੇ ਬੁੱਲ੍ਹੇ ਨਾਲ ਅਸੀਂ ਉੱਡੇ ਫਿਰਦੇ ਹਾਂ। ਇਕ ਅਸਥਿਰ, ਊਣੀ ਅਤੇ ਬੇਢੰਗੀ ਸ਼ਖ਼ਸੀਅਤ ਦੇ ਮਾਲਕ ਬਣ ਜਾਂਦੇ ਹਾਂ। ਸਾਡੀ ਹੋਂਦ ਸਿਰਫ ਇਸ ਧਰਤੀ ਉਤੇ ਭਾਰ ਦੇ ਬਰਾਬਰ ਰਹਿ ਜਾਂਦੀ ਹੈ ਯਾਨੀ ਜੀਉਂਦੇ ਰਹਿ ਕੇ ਕਿਸੇ ਨੂੰ ਕੋਈ ਫਾਇਦਾ ਨਹੀਂ ਅਤੇ ਮਰਨ ਬਾਦ ਫਾਇਦਾ ਹੀ ਫਾਇਦਾ ਹੈ ਕਿ ਇਸ ਦੁਨੀਆ ਵਿਚੋਂ ਗੰਧਲਾਪਣ, ਦੂਸ਼ਿਤਾ ਅਤੇ ਕੜਵਾਹਟ ਚਲੇ ਗਈ ਹੈ।

ਆਦਤਾਂ ਤਬਦੀਲ ਕਰਨ ਲਈ ਵਕਤ ਤਾਂ ਲੱਗਦਾ ਹੈ ਕਿਉਂਕਿ ਪਹਿਲੀਆਂ ਆਦਤਾਂ ਨੂੰ ਬਦਲਣ ਦੀ ਲੋੜ ਹੁੰਦੀ ਹੈ। ਪਰ ਇਹ ਕੰਮ ਅਸੰਭਵ ਨਹੀਂ। ਦਿਮਾਗ ਨੂੰ ਸਾਫ ਰੱਖਣ ਨਾਲ ਹੀ ਖੇੜਿਆਂ ਭਰਿਆ ਮਾਹੌਲ ਅਤੇ ਨਰੋਈ ਸੁਖਾਂਵੀ ਜ਼ਿੰਦਗੀ ਜੀਈ ਜਾ ਸਕਦੀ ਹੈ। ਇਹਦੇ ਨਾਲ ਜ਼ਿੰਦਗੀ ਦਾ ਮਕਸਦ ਵੀ ਸਾਨੂੰ ਸਾਫ ਕਰ ਲੈਣਾ ਚਾਹੀਦਾ ਹੈ ਕਿ ਅਸੀਂ ਕਿਉਂ ਜੀਅ ਰਹੇ ਹਾਂ ਅਤੇ ਜ਼ਿੰਦਗੀ ਵਿੱਚ ਕੀ ਪ੍ਰਾਪਤ ਕਰਨਾ ਚਾਹੁੰਦੇ ਹਾਂ। ਬਹੁਤੇ ਲੋਕੀ ਸਿਰਫ ਜੀਉਣ ਲਈ ਹੀ ਜਿਉਂਦੇ ਹਨ। ਕੋਈ ਕੰਮ ਕਰ ਲਿਆ ਜੀਹਦੇ ਨਾਲ ਰੋਟੀ ਪਾਣੀ ਚੱਲ ਸਕੇ। ਵਿਆਹ ਕਰਕੇ ਬੱਚੇ ਪੈਦਾ ਕਰ ਲਏ, ਉਹਨਾਂ ਨੂੰ ਪਾਲ ਲਿਆ ਅਤੇ ਮਰ ਗਏ। ਇਹੋ ਜਿਹਾ ਵਿਹਾਰ ਤਾਂ ਜਾਨਵਰ ਵੀ ਕਰਦੇ ਹਨ। ਕੀ ਸਾਡੀ ਜ਼ਿੰਦਗੀ ਨੇ ਸਮਾਜ ਨੂੰ ਵਧੀਆ ਬਨਾਉਣ ਵਿਚ ਕੋਈ ਯੋਗਦਾਨ ਪਾਇਆ ਹੈ ਜਿਹਦੇ ਨਾਲ ਭਰਾਤਰੀ ਭਾਵਨਾ ਵਧੀ ਹੋਵੇ ਅਤੇ ਲੋਕਾਂ ਦੇ ਦੁੱਖ ਘਟੇ ਹੋਣ? ਕੀ ਅਸੀਂ ਬੇਇਨਸਾਫੀਆਂ ਦੇ ਖਿਲਾਫ ਜੂਝਣ ਵਿਚ ਹਿੱਸਾ ਪਾਇਆ ਹੈ ? ਕੀ ਅਸੀਂ ਕਿਤੇ 'ਧਾਰਮਿਕ ਜਨੂੰਨ' ਦੇ ਸ਼ਿਕਾਰ ਤਾਂ ਨਹੀਂ ਹੋਏ ਜਿਹਦੇ ਨਾਲ ਸਾਡੀ ਸੋਚ ਸੌੜੀ ਹੋ ਗਈ ਹੋਵੇਂ। ਸਿਰਫ ਪੈਸਾ ਕਮਾਉਣਾ ਆਪਣੇ ਆਪ ਵਿਚ ਕੋਈ ਰੁਤਬੇ ਵਾਲਾ ਕੰਮ ਨਹੀਂ ਹੈ। ਬਹੁਤੇ ਅਮੀਰਾਂ ਨੇ ਕਈ ਤਰ੍ਹਾਂ ਦੀਆਂ ਹੇਰਾਫੇਰੀਆਂ ਕੀਤੀਆਂ ਹੁੰਦੀਆਂ ਹਨ ਅਤੇ ਉਹਨਾਂ ਵਿਚੋਂ ਬਹੁਤਿਆਂ ਦੇ ਮਨਾਂ ਵਿਚੋਂ ਦਯਾ, ਦਰਦ ਅਤੇ ਇਨਸਾਫ ਦੀ ਚਿਣਗ ਖਤਮ ਹੋ ਗਈ ਹੁੰਦੀ ਹੈ। ਦੁਨੀਆਂ ਵਿਚ ਬਹੁਤੇ ਦੁੱਖ ਇਹਨਾਂ ਦੇ ਲਾਲਚ, ਹੰਕਾਰ ਅਤੇ ਹਉਮੈਂ ਦੀ ਹੀ ਦੇਣ ਹਨ।

ਜਿਹਨਾਂ ਲੋਕਾਂ ਨੇ ਦਿਮਾਗ ਸਾਫ ਹੁੰਦੇ ਹਨ ਉਹ ਆਮ ਲੋਕਾਈ ਦਾ ਭਲਾ ਕਰਦੇ ਹਨ। ਉਹ ਆਪਣੀ ਲਗਨ ਵਿਚ ਮਸਤ ਰਹਿੰਦੇ ਹਨ। ਉਨ੍ਹਾਂ ਦਾ ਨਿਸ਼ਾਨਾ ਬੜਾ ਸਪਸ਼ਟ ਹੁੰਦਾ ਹੈ। ਉਨ੍ਹਾਂ ਨੂੰ ਲੋਕਾਂ ਦੀਆਂ ਬੇਤੁਕੀਆਂ ਗੱਲਾਂ ਆਪਣੇ ਨਿਸ਼ਾਨੇ ਤੋਂ ਖਿਸਕਾ ਨਹੀਂ ਸਕਦੀਆਂ। ਉਹਨਾਂ ਦਾ ਆਤਮਵਿਸ਼ਵਾਸ ਚਟਾਨ ਵਾਂਗ ਮਜ਼ਬੂਤ ਹੁੰਦਾ ਹੈ। ਦੁਨੀਆ ਵਿਚ ਜੋ ਸੁੱਖ ਆਰਾਮ ਦੀਆਂ ਵਸਤਾਂ ਹਨ ਇਹ ਉਹਨਾਂ ਲੋਕਾਂ ਦੀ ਹੀ ਦੇਣ ਹਨ ਜਿਹਨਾਂ ਨੂੰ ਜ਼ਿਆਦਾਤਰ ਲੋਕ ਮੂਰਖ, ਸਿਰਫਿਰੇ, ਪਾਗਲ ਅਤੇ ਜਨੂੰਨੀ ਕਹਿੰਦੇ ਰਹੇ ਪਰ ਉਹਨਾਂ ਆਪਣੇ ਸੁਪਨਿਆਂ ਨੂੰ ਸਾਕਾਰ ਕਰਕੇ ਦਿਖਾ ਦਿੱਤਾ। ਇਹ ਕਾਰਨਾਮੇ ਇਨਸਾਨ ਨੇ ਆਪਣੀ ਲਗਨ, ਮਿਹਨਤ, ਨਿਸ਼ਾਨੇ ਦੀ ਸੇਧ ਅਤੇ ਬੇਪ੍ਰਵਾਹੀ ਦੇ ਸਦਕੇ ਕੀਤੇ। ਇਹਨਾਂ ਸਾਫ ਦਿਲ ਮਹਾਨ ਸਖ਼ਸ਼ੀਅਤਾਂ ਕਦੇ ਸੱਚ ਬੋਲਣ ਤੋਂ ਝਿਜਕ ਮਹਿਸੂਸ ਨਾ ਕੀਤੀ। ਇਹ ਲੋਕ 'ਗੰਗਾ ਗਏ ਗੰਗਾ ਰਾਮ' ਨਹੀਂ ਸਨ। ਇਹ ਲੋਕ ਸਮਾਜ ਅਤੇ ਇਨਸਾਨੀਅਤ ਦੀ ਨਾ ਲਿਫਣ ਵਾਲੀ ਰੀੜ੍ਹ ਦੀ ਹੱਡੀ ਹੁੰਦੇ ਹਨ ਜਿਹਦੇ ਸਿਰ 'ਤੇ ਇਕ ਸੁਖਾਵਾਂ ਸਮਾਜ ਸਿਰਜਿਆ ਜਾਂਦਾ ਹੈ। ਅਗਰ ਅਸੀਂ ਆਪ ਅਤੇ ਆਪਣੇ ਬੱਚਿਆਂ ਨੂੰ ਇਹਨਾਂ ਮਹਾਨ ਸਿਰਜਣਕਾਰਾਂ ਦੀਆਂ ਜ਼ਿੰਦਗੀਆਂ ਬਾਰੇ ਨਹੀਂ ਦੱਸਦੇ ਅਤੇ ਉਹਨਾਂ ਨੂੰ ਇਕ ਚਾਨਣ ਮੁਨਾਰੇ ਦੇ ਤੌਰ ਤੇ ਨਹੀਂ ਵਰਤਦੇ ਤਾਂ ਅਸੀਂ ਆਪਣੇ ਆਪ, ਆਪਣੇ ਪਰਿਵਾਰ ਅਤੇ ਇਨਸਾਨੀਅਤ ਨਾਲ ਘੋਰ ਅਨਿਆਂ ਅਤੇ ਨਾ-ਮੁਆਫ ਕੀਤੇ ਜਾਣ ਵਾਲਾ ਗੁਨਾਹ ਕਰ ਰਹੇ ਹਾਂ। ਫਿਰ ਅਸੀਂ ਵੀ ਆਪਣੇ ਦਿਮਾਗਾਂ ਵਿਚ ਸੜਿਆਂਦ ਮਾਰਦਾ 'ਕਬਾੜਖਾਨਾ' ਲਈ ਫਿਰਦੇ ਹੋਵਾਂਗੇ।

ਦਿਮਾਗ ਸਾਫ ਰੱਖਣ ਨਾਲ ਜ਼ੁਰਅਤ, ਪਕਿਆਈ ਅਤੇ ਹੌਸਲਾ ਬੁਲੰਦ ਹੁੰਦਾ ਹੈ। ਝੂਠ ਅਤੇ ਸੱਚ ਦਾ ਨਿਤਾਰਾ ਕਰਨ ਦੀ ਸ਼ਕਤੀ ਵੱਧਦੀ ਹੈ। ਜਜ਼ਬਾਤ ਜ਼ਰੂਰੀ ਹਨ ਪਰ ਤਰਕ ਦਾ ਪੱਲਾ ਛੱਡਿਆਂ ਫੈਸਲੇ ਗਲਤ ਲਏ ਜਾ ਸਕਦੇ ਹਨ।

---

*ਸਫਾ 7 ਦੀ ਬਾਕੀ*

ਜਮਾਤ ਨੂੰ ਆਪਣੀ ਹੱਕ ਹਲਾਲ ਦੀ ਕਮਾਈ ਕਿਉਂ ਲੁਟਾ ਰਹੇ ਹਾਂ ?

ਅੱਜ ਜਦ ਕਿ ਦੁਨੀਆਂ ਦੇ ਵਿਕਸਿਤ ਦੇਸ਼ ਵਿਗਿਆਨ ਤੇ ਤਕਨਾਲੋਜੀ ਵਿਚ ਉਚੀਆਂ ਤੇ ਨਵੀਆਂ ਮੱਲਾਂ ਮਾਰਦੇ ਹੋਏ ਆਪਣੇ ਨਾਗਰਿਕਾਂ ਦਾ ਇਕ ਖੁਸ਼ਹਾਲ ਤੇ ਸਿਹਤਮੰਦ ਜੀਵਨ ਪੱਧਰ ਯਕੀਨੀ ਬਣਾ ਰਹੇ ਹਨ ਪਰ ਇਸ ਦੇ ਉਲਟ ਅਸੀਂ ਲੋਕ ਅੱਜ ਦੇ ਵਿਗਿਆਨਿਕ ਯੁੱਗ ਵਿਚ ਜੋਤਿਸ਼, ਕਿਸਮਤ ਅਤੇ ਅਧਿਆਤਮਵਾਦ ਦੇ ਗੈਰ ਵਿਗਿਆਨਿਕ ਸੰਕਲਪਾਂ ਦੀ ਦਲਦਲ ਵਿਚ ਫਸ ਕੇ ਦਿਨੋ ਦਿਨ ਅੰਧਵਿਸ਼ਵਾਸੀ ਬਣਦੇ ਜਾ ਰਹੇ ਹਾਂ ਅਤੇ ਆਪਣਾ ਕੀਮਤੀ ਸਮਾਂ ਅਤੇ ਪੈਸਾ ਨਸ਼ਟ ਕਰ ਰਹੇ ਹਾਂ। ਇਸ ਲਈ ਲੋੜ ਹੈ ਕਿ ਅਸੀਂ ਆਪਣੀ ਜ਼ਿੰਦਗੀ ਵਿਚ ਵਾਪਰਨ ਵਾਲੀਆਂ ਕੁਦਰਤੀ ਅਤੇ ਗੈਰ ਕੁਦਰਤੀ ਘਟਨਾਵਾਂ ਅਤੇ ਹਰ ਤਰ੍ਹਾਂ ਦੀਆਂ ਸਮੱਸਿਆਵਾਂ ਦੇ ਸਾਰਥਕ ਹੱਲ ਲਈ ਵਿਗਿਆਨਿਕ ਸੋਚ ਅਪਣਾਈਏ ਅਤੇ ਇਕ ਵਿਕਸਿਤ ਅਤੇ ਖੁਸ਼ਹਾਲ ਜ਼ਿੰਦਗੀ ਲਈ ਲਗਾਤਾਰ ਵੱਧ ਤੋਂ ਵੱਧ ਯਤਨ ਕਰੀਏ। ਸਾਡੀਆਂ ਸਰਕਾਰਾਂ ਨੂੰ ਵੀ ਚਾਹੀਦਾ ਹੈ ਕਿ ਉਹ ਆਪਣੇ ਲੋਕਾਂ ਦੀ ਜ਼ਿੰਦਗੀ ਅਤੇ ਜਾਇਦਾਦ ਦੀ ਰਾਖੀ ਨੂੰ ਯਕੀਨੀ ਬਣਾਉਣ ਲਈ ਅੰਤਰਰਾਸ਼ਟਰੀ ਪੱਧਰ ਦੀਆਂ ਵਿਕਸਿਤ ਤਕਨੀਕਾਂ ਨੂੰ ਲਾਗੂ ਕਰਨ ਅਤੇ ਲੋਕਾਂ ਨੂੰ ਵਿਗਿਆਨਿਕ ਸੋਚ ਅਪਣਾਉਣ ਲਈ ਹਰ ਪੱਧਰ ਉਤੇ ਪ੍ਰੇਰਿਤ ਕਰਨਾ। ਸੁਨਾਮੀ ਲਹਿਰਾਂ ਵਿਚ ਆਪਣੀਆਂ ਕੀਮਤੀ ਜਾਨਾਂ ਗੁਆ ਚੁੱਕੇ ਲੱਖਾਂ ਨਿਰਦੋਸ਼ ਲੋਕਾਂ ਲਈ ਸਾਡੀ ਇਹੋ ਸੱਚੀ ਸ਼ਰਧਾਂਜਲੀ ਹੋਵੇਗੀ।

# ਵਿਸ਼ੇਸ਼ ਦਿਨ, ਕਿਹੜਾ ?

*ਅਮਨ ਰਣਜੀਤ ਗਾਗੋ ਮਾਹਲ*

ਸਮੇਂ ਦੀ ਇੱਕ ਇਕਾਈ ਹੈ, ਦਿਨ। ਜਿਵੇਂ 60 ਸੈਕਿੰਡ ਦਾ ਮਿੰਟ, 60 ਮਿੰਟਾਂ ਦਾ ਇੱਕ ਘੰਟਾ, 24 ਘੰਟੇ ਦਿਨ-ਰਾਤ ਦਾ ਸਮਾਂ ਤੇ 365 ਦਿਨਾਂ ਦਾ ਬਣਦਾ ਹੈ ਇੱਕ ਸਾਲ।

ਪਰ ਅਸੀਂ 21ਵੀਂ ਸਦੀ ਵਿਚ ਪਹੁੰਚ ਕੇ 16ਵੀਂ ਸਦੀ ਦੀ ਗੱਲ ਕਰਦੇ ਹਾਂ। ਆਖਿਰ ਕਿਉਂ ? ਕਥਿਤ 33 ਕਰੋੜ 'ਦੇਵੀ-ਦੇਵਤਿਆਂ' ਦੀ ਧਰਤੀ 'ਤੇ 99.5 ਫੀਸਦੀ ਲੋਕ ਵਹਿਮੀ ਤੇ ਗੈਰ-ਵਿਗਿਆਨਕ ਸੋਚ ਦੇ ਮਾਲਕ ਹਨ ਤੇ ਇਹਨਾਂ ਨੇ ਹਰ ਦਿਨ ਨੂੰ ਕਿਸੇ ਨਾ ਕਿਸੇ ਰੂਪ 'ਚ ਕਥਿਤ ਰੱਬ ਨਾਲ ਜੋੜ ਕੇ ਆਪਣੀ ਜ਼ਿੰਦਗੀ ਦੇ ਸੰਘਰਸ਼ ਨੂੰ ਪੀਢਿਆਂ ਕਰ ਲਿਆ ਹੈ। ਹਫਤੇ ਦੇ ਸਾਰੇ ਦਿਨ ਕਥਿਤ ਧਰਮੀਆਂ ਨੇ ਕਿਸੇ ਨਾ ਕਿਸੇ ਗੁਰੂ ਪੀਰ, ਫਕੀਰ, ਦੇਵੀ-ਦੇਵਤੇ ਨਾਲ ਜੋੜ ਕੇ ਉਸ ਦਿਨ ਨੂੰ ਵਿਸ਼ੇਸ਼ ਦਿਨ ਦਾ ਦਰਜਾ ਦੇ ਛੱਡਿਆ ਹੈ। ਹਿੰਦੂ, ਸਿੱਖਾਂ ਵਿਚ ਮੱਸਿਆ, ਪੁੰਨਿਆ, ਸੰਗਰਾਂਦ ਆਦਿ ਵਿਸ਼ੇਸ਼ ਦਿਨ ਤਾਂ ਹਨ ਹੀ, ਇਸਤੋਂ ਬਿਨਾਂ ਐਤਵਾਰ ਖਵਾਜਾ ਖਿਜਰ ਦਾ ਦਿਨ, ਸੋਮਵਾਰ ਸ਼ਿਵ ਜੀ ਦਾ, ਮੰਗਲਵਾਰ ਮਾਤਾ ਦਾ, ਹਨੂੰਮਾਨ ਦਾ, ਬੁੱਧਵਾਰ ਨੂੰ ਬੁੱਧ ਕੰਮ ਸ਼ੁੱਧ, ਵੀਰਵਾਰ ਨੂੰ ਪੀਰਾਂ ਦਾ, ਸ਼ੁਕਰਵਾਰ ਨੂੰ ਸੰਤੋਸ਼ੀ ਮਾਤਾ ਦਾ, ਸ਼ਨੀਵਾਰ ਨੂੰ ਸ਼ਨੀ ਦੇਵ ਦਾ ਦਿਨ ਗੱਲ ਕੀ ਕੋਈ ਦਿਨ ਆਮ ਇਨਸਾਨ ਲਈ ਹੈ ਹੀ ਨਹੀਂ। ਇਸ ਲਈ ਬਹੁਤ ਸਾਰੇ ਲੋਕ ਖਵਾਜਾ ਪੀਰ ਦੀ ਦੇਗ ਐਤਵਾਰ ਨੂੰ ਦਿੰਦੇ ਹਨ ਤੇ ਇਸ ਦਿਨ ਮੱਛੀ ਦਾ ਸੇਵਨ ਨਹੀਂ ਕਰਦੇ। ਕਿਉਂਕਿ ਮਿੱਥ ਅਨੁਸਾਰ ਇਸ ਦਿਨ ਮਾਤਾ ਗੂੜ੍ਹੀ ਦੇ ਪੁੱਤਰ ਦੀ ਬਰਾਤ ਦਾ ਬੇੜਾ ਜਿਹੜਾ ਕਿ ਦਰਿਆ ਵਿਚ ਡੁੱਬ ਗਿਆ ਸੀ ਖਵਾਜਾ ਪੀਰ ਨੇ 12 ਸਾਲਾਂ ਬਾਦ ਸਹੀ ਸਲਾਮਤ ਕੱਢ ਦਿੱਤਾ ਸੀ।

ਸੋਮਵਾਰ ਨੂੰ ਲੋਕ ਸ਼ਿਵ ਜੀ ਦਾ ਵਰਤ ਰਖਦੇ ਹਨ ਸ਼ਿਵ ਲਿੰਗ ਦੀ ਪੂਜਾ ਕਰਦੇ ਹਨ। ਮੰਦਰਾਂ ਦੇ ਟੱਲ ਖੜਕਾਉਂਦੇ ਹਨ। ਜੇਕਰ ਇਸ ਦਿਨ ਕਦੇ ਮੱਸਿਆ ਆ ਜਾਵੇ ਤਾਂ ਭੀੜਾਂ ਦੀਆਂ ਭੀੜਾਂ ਕਥਿਤ ਤੀਰਥਾਂ ਦੇ ਤਲਾਬਾਂ 'ਚ ਨਹਾਉਣ ਨੂੰ ਆਪਣੇ ਧੰਨ-ਭਾਗ ਸਮਝਦੇ ਹਨ।

ਮੰਗਲਵਾਰ ਨੂੰ ਹਨੂੰਮਾਨ ਦੇ ਮੰਦਰਾਂ 'ਚ ਰੋਟ ਤੇ ਲੱਡੂ ਚੜ੍ਹਾਉਂਦੇ ਹਨ। ਮਾਤਾ ਪੂਜਕ ਜੋਤਾਂ ਜਗਾਉਂਦੇ ਹਨ ਤੇ ਇਸ ਦਿਨ ਸਿਰ ਨਹਾਉਣਾ, ਕਪੜੇ ਧੋਣਾ ਬੁਰਾ ਮੰਨਦੇ ਹਨ।

'ਬੁੱਧ ਕੰਮ ਸ਼ੁੱਧ' ਅਤੇ 'ਬੁੱਧ ਸ਼ਨੀਚਰ ਕੱਪੜਾ ਅਤੇ ਗਹਿਣਾ ਐਤਵਾਰ' ਦੇ ਕਥਨ ਆਮ ਸੁਣਨ ਨੂੰ ਮਿਲਦੇ ਹਨ।

ਵੀਰਵਾਰ ਨੂੰ ਪੀਰਾਂ ਦਾ ਦਿਨ ਮੰਨਿਆ ਜਾਂਦਾ ਹੈ। ਕਥਿਤ ਪੀਰਾਂ ਦੀਆਂ ਕਬਰਾਂ 'ਤੇ ਦੀਵੇ ਜਗਾਏ ਜਾਂਦੇ ਹਨ। ਚੌਲ ਤੇ ਲੱਡੂ ਵਗੈਰਾ ਚੜ੍ਹਾਏ ਜਾਂਦੇ ਹਨ ਪਰ ਕੱਪੜੇ ਤੇ ਕੇਸ ਧੋਣੇ ਬੁਰੇ ਮੰਨੇ ਜਾਂਦੇ ਹਨ, ਤਾਂ ਕਿ ਪੀਰਾਂ ਨੂੰ ਮੈਲ ਨਾ ਜਾਵੇ।

ਸ਼ੁੱਕਰਵਾਰ ਨੂੰ ਸੰਤੋਸ਼ੀ ਮਾਤਾ ਦੇ ਦਿਨ ਵਜੋਂ ਜਾਣਿਆ ਜਾਂਦਾ ਹੈ। ਇਸ ਦੇ ਵਰਤ ਰੱਖੇ ਜਾਂਦੇ ਹਨ। ਖੱਟੀ ਚੀਜ਼ ਖਾਣੀ ਬੁਰੀ ਸਮਝੀ ਜਾਂਦੀ ਹੈ ਜਿਸ ਨਾਲ ਮਾਤਾ ਦੀ ਕ੍ਰੋਪੀ ਦਾ ਸ਼ਿਕਾਰ ਹੋਣਾ ਪੈ ਸਕਦਾ ਹੈ।

ਸ਼ਨੀਵਾਰ ਬੜਾ ਕਰੜਾ ਦਿਨ ਮੰਨਿਆ ਜਾਂਦਾ ਹੈ ਇਸ ਦਿਨ ਪਿੰਡਾਂ, ਸ਼ਹਿਰਾਂ ਵਿਚ ਸ਼ਨੀ ਭਗਤ ਡੋਲੂ ਵਿਚ ਲੋਹੇ ਦੀ ਪੱਤਰੀ (ਕਥਿਤ ਸ਼ਨੀ ਦੇਵ ਦੀ ਮੂਰਤੀ ਰੱਖ ਕੇ) ਤੇਲ ਤੇ ਪੈਸੇ ਮੰਗਦੇ ਵੇਖੇ ਜਾ ਸਕਦੇ ਹਨ। ਸ਼ਨੀ ਨੂੰ ਇਕ ਚੰਡਾਲ ਦੇਵਤੇ ਦੇ ਰੂਪ 'ਚ ਸਿਰਜਿਆ ਗਿਆ ਹੈ। 'ਸ਼ਨੀਦਾਨ ਮਹਾਂ ਕਲਿਆਣ' ਦੇ ਤੁਕਾਂਤ ਅਕਸਰ ਸੁਣ ਜਾ ਸਕਦੇ ਹਨ।

ਇਹ ਤਾਂ ਭਾਰਤੀ ਸਭਿਅਤਾ 'ਚ ਦਿਨ ਵਿਚਾਰ ਪਰ ਅੰਗਰੇਜ਼ਾਂ 'ਚ ਐਤਵਾਰ ਪ੍ਰਮਾਤਮਾ ਦੇ ਅਰਾਮ ਕਰਨ ਦਾ ਦਿਨ ਮੰਨਿਆ ਜਾਂਦਾ ਹੈ। ਬਾਈਬਲ ਮੁਤਾਬਕ ਪ੍ਰਮਾਤਮਾ ਨੇ ਛੇ ਦਿਨ ਵਿਚ ਸਾਰੀ ਸ੍ਰਿਸ਼ਟੀ ਸਾਜੀ ਤੇ ਸਤਵੇਂ ਦਿਨ ਆਰਾਮ ਕੀਤਾ ਇਸੇ ਲਈ ਐਤਵਾਰ ਨੂੰ ਗਿਰਜਿਆਂ ਵਿਚ ਵਿਸ਼ੇਸ਼ ਪ੍ਰਾਰਥਨਾਵਾਂ ਕੀਤੀਆਂ ਜਾਂਦੀਆਂ ਹਨ। ਮੁਸਲਮਾਨਾਂ ਮੁਤਾਬਿਕ ਅੱਲਾ ਨੇ ਸ੍ਰਿਸ਼ਟੀ ਜੁਮੇ ਵਾਲੇ ਦਿਨ ਭਾਵ ਸ਼ੁਕਰਵਾਰ ਨੂੰ ਸਾਜੀ। ਉਸਨੇ ਕਿਹਾ ਕੁਨ (ਹੋ ਜਾ) ਅਤੇ ਸਭ ਕੁਝ ਹੋ ਗਿਆ। ਇਸ ਲਈ ਜੁਮੇ ਦੀ ਵਿਸ਼ੇਸ਼ ਨਮਾਜ ਲਈ ਇਸਲਾਮਿਕ ਮੁਲਕ ਸ਼ੁਕਰਵਾਰ ਨੂੰ ਛੁੱਟੀ ਕਰਦੇ ਹਨ।

ਉਕਤ ਸਭ ਉਦਾਹਰਣਾਂ ਤੋਂ ਆਪਾਂ ਇਸ ਨਤੀਜੇ ਤੇ ਪਹੁੰਚ ਸਕਦੇ ਹਾਂ ਕੋਈ ਦਿਨ ਕਿਸੇ ਕੌਮ ਲਈ ਜਾਂ ਕੋਈ ਕਿਸੇ ਦੇਸ਼ ਲਈ ਵਿਸ਼ੇਸ਼ ਹੈ ? ਕਥਿਤ ਦੇਵੀ-ਦੇਵਤਿਆਂ, ਪੀਰਾਂ-ਫਕੀਰਾਂ ਨੂੰ ਖਾਸ ਦਿਨਾਂ ਤੇ ਯਾਦ ਕਰਨ ਦਾ ਮਤਲਬ ਕਿ ਇਹ ਲੋਕ ਬਾਕੀ ਦਿਨ ਉਹਨਾਂ ਨੂੰ ਮੂਰਖ ਬਣਾਉਂਦੇ ਹਨ। ਜਿਵੇਂ ਪੀਰ ਦੀ ਕਬਰ 'ਤੇ ਵੀਰਵਾਰ ਤਾਂ ਕਈ ਕਈ ਦੀਵੇ ਜਗਦੇ ਹਨ ਪਰ ਬਾਕੀ ਦਿਨ ਇਹਨਾਂ ਕਬਰਾਂ 'ਤੇ ਕੁੱਤੇ-ਬਿੱਲੇ ਕਲੋਲਾਂ ਕਰਦੇ ਹਨ ਤੇ ਅਕਸਰ ਘੁੱਪ ਹਨੇਰ ਹੁੰਦਾ ਹੈ। ਸੋਮਵਾਰ ਹੀ ਸ਼ਿਵ ਜੀ ਨੂੰ ਪੂਜਾ ਦੀ ਲੋੜ ਪੈਂਦੀ ਹੈ। ਮੰਗਲਵਾਰ ਹੀ ਹਨੂੰਮਾਨ ਨੂੰ ਰੋਟੀ ਦੀ। ਵੀਰਵਾਰ ਨੂੰ ਹੀ ਪੀਰਾਂ ਨੂੰ ਮੈਲ ਜਾਂਦੀ ਹੈ, ਬਾਕੀ ਦਿਨ ਨਹੀਂ ? ਕਈ ਤਰ੍ਹਾਂ ਦਾ ਬਕੜਵਾਹ ਹੁੰਦਾ ਹੈ ਸਾਡੇ ਸਮਾਜ 'ਚ। ਇਸ ਤਰ੍ਹਾਂ ਕੋਈ ਵੀ ਦਿਨ ਵਿਸ਼ੇਸ਼ ਨਹੀਂ ਹੈ। ਜੇਕਰ ਦਿਨ ਵਿਸ਼ੇਸ਼ ਹੁੰਦੇ ਤਾਂ 24 ਘੰਟਿਆਂ ਤੋਂ ਥੋੜ੍ਹੇ ਵੱਡੇ ਛੋਟੇ ਹੋ ਜਾਂਦੇ ਜਾਂ ਫਿਰ ਇਹ ਦਿਨ ਲੋਕਾਂ ਦੇ ਹਾਲਾਤ ਸੁਧਾਰ ਦਿੰਦੇ। ਪਰ ਨਹੀਂ ਅਜਿਹਾ ਕਦੇ ਨਾ ਹੋਇਆ ਹੈ ਤੇ ਨਾ ਹੋਵੇਗਾ।

ਵਿਸ਼ੇਸ਼ ਦਿਨ ਹੁੰਦੇ ਹਨ, ਜਿਹੜੇ ਸਾਨੂੰ ਕਿਸੇ ਦੀ ਪ੍ਰੇਰਨਾ ਦੇਣ ਨਾ ਕਿ ਸਾਡੇ ਔਖੇ ਵੇਲੇ ਲਈ ਸਾਂਭੇ ਮਾੜੇ ਮੋਟੇ ਪੈਸੇ ਨੂੰ ਬਰਬਾਦ ਕਰ ਦੇਣ। 23 ਮਾਰਚ ਨੂੰ ਰਾਜਗੁਰੂ, ਸੁਖਦੇਵ ਅਤੇ ਭਗਤ ਸਿੰਘ ਵਰਗੇ ਹੀਰੇ ਸ਼ਹੀਦ ਹੋਏ। 1 ਮਈ ਕਾਮੇ ਲੋਕਾਂ ਦੇ ਹੱਕਾਂ ਲਈ ਸੰਘਰਸ਼ ਦੀ ਯਾਦ ਦਿਵਾਉਂਦਾ ਹੈ। 15 ਅਗਸਤ ਨੂੰ ਭਾਰਤ ਅਜ਼ਾਦ ਹੋਇਆ (ਭਾਵੇਂ ਸਹੀ ਅਰਥਾਂ 'ਚ ਨਹੀਂ)। ਅਜਿਹੇ ਦਿਨ ਸਭਨਾਂ ਲਈ ਪ੍ਰੇਰਣਾ ਦਾ ਸ੍ਰੋਤ ਹਨ ਕਿਸੇ ਪਾਖੰਡ ਦੇ ਪ੍ਰਤੀਕ ਨਹੀਂ। ਅਜਿਹੇ ਦਿਨਾਂ ਨੂੰ ਤਾਂ ਹੀ ਵਿਸ਼ੇਸ਼ ਦਿਨ ਕਿਹਾ ਜਾ ਸਕਦਾ ਹੈ ਜੇਕਰ ਅਸੀਂ ਮਨੁੱਖਤਾ ਦੀ ਹਰ ਤਰ੍ਹਾਂ ਦੀ ਅਜ਼ਾਦੀ ਲਈ ਕੋਸ਼ਿਸ਼ ਕਰਨ ਦਾ ਪ੍ਰਣ ਕਰੀਏ।



# ਨਿਵੇਕਲਾ ਦਾਨ

*ਬਲਰਾਜ ਮੌੜ*

ਸਾਡੇ ਮਰਹੂਮ ਸਾਥੀ ਕ੍ਰਿਸ਼ਨ ਬਰਗਾੜੀ (ਪਹਿਲੇ ਸਰੀਰਦਾਨੀ) ਵਲੋਂ ਪਾਏ ਹੋਏ ਪੂਰਨਿਆਂ 'ਤੇ ਚੱਲਦਿਆਂ ਇਸ ਕਾਫ਼ਲੇ ਦੇ.... ਸਾਥੀ ਸਵਰਾਜ ਕੁਮਾਰ ਪੁੱਤਰ ਵੀਰ ਸਿੰਘ ਵਾਸੀ ਗਾਂਧੀ ਬਸਤੀ ਮੌੜ ਮੰਡੀ ਵੀ ਆਪਣਾ ਮ੍ਰਿਤਕ ਸਰੀਰ ਦਾਨ ਕਰ ਗਏ। ਸਾਥੀ ਦੀ ਮੌਤ ਅਚਾਨਕ ਦਿਲ ਦਾ ਦੌਰਾ ਪੈਣ ਨਾਲ ਹੋਈ। ਤਰਕਸ਼ੀਲ ਵਿਚਾਰਾਂ ਤੋਂ ਪ੍ਰਭਾਵਿਤ ਸਾਥੀ ਨੇ ਆਪਣਾ ਸਰੀਰ ਦਾਨ ਕੀਤਾ ਹੋਇਆ ਸੀ। 1982 ਤੋਂ ਮਹਿਕਮਾ ਡਾਕ ਵਿਭਾਗ ਵਿਚ ਪੋਸਟਮੈਨ ਦੀ ਨੌਕਰੀ ਤੋਂ ਉਹਨਾਂ 2002 ਵਿਚ ਸਵੈ-ਇਛੱਕ ਰਿਟਾਇਰਮੈਂਟ ਲੈ ਕੇ ਲੋਕ ਸੇਵਾ ਕਰਦਿਆਂ ਅਖੀਰ ਆਪਣਾ ਮ੍ਰਿਤਕ ਸਰੀਰ ਵੀ ਲੋਕ ਸੇਵਾ ਲਈ ਦੇ ਦਿੱਤਾ। ਸਾਥੀ ਸਵਰਾਜ ਕੁਮਾਰ ਆਪਣੇ ਤਿੰਨ ਭਰਾਵਾਂ ਅਤੇ ਦੋ ਭੈਣਾਂ ਦਾ ਭਾਈ ਸੀ। ਉਹ ਆਪਣੇ ਪਿਛੇ ਵਿਧਵਾ ਤੋਂ ਇਲਾਵਾ ਦੋ ਲੜਕੀਆਂ ਅਤੇ ਦੋ ਲੜਕੇ ਛੱਡ ਗਿਆ। ਸਾਥੀ ਜੀ ਨੂੰ ਲਿਖਣ ਦਾ ਵੀ ਸ਼ੌਕ ਸੀ ਤੇ ਉਹ ਲੇਖਕ ਸਭਾ ਬੁਢਲਾਡਾ ਦੇ ਅਹੁਦੇਦਾਰ ਵੀ ਰਹੇ। ਉਹ ਸਾਖਰਤਾ ਮਿਸ਼ਨ ਵਿਚ ਵੀ ਬੜਾ ਸਰਗਰਮ ਰੋਲ ਅਦਾ ਕਰਦੇ ਰਹੇ ਤੇ ਜ਼ਿਲਾ ਮਾਨਸਾ ਦੇ ਡੀ. ਸੀ. ਤਰਫੋਂ ਸਨਮਾਨਿਤ ਹੋਏ।

ਇਥੇ ਇਹ ਵਿਸ਼ੇਸ਼ ਵਰਣਨਯੋਗ ਹੈ ਕਿ ਸਾਡੇ ਸਮਾਜ ਦੇ ਅਖੌਤੀ ਪਛੜੇ ਵਰਗ ਧਾਨਕ ਸਮਾਜ ਵਿੱਚ ਜਿੱਥੇ ਇਹੋ ਜਿਹੀ ਸੋਚ ਰੱਖਣ ਵਾਲਾ ਇਹ ਹੀਰਾ ਲੋਕ ਸੀ ਉਥੇ ਰਸ਼ਕ ਉਹਨਾਂ ਦੇ ਪ੍ਰੀਵਾਰ ਤੇ, ਅਤੇ ਉਹਨਾਂ ਦੇ ਸਮਾਜ ਤੇ ਵੀ ਹੈ, ਜਿਹਨਾਂ ਸਾਥੀ ਦੀ ਸੋਚ ਤੇ ਪਹਿਰਾ ਦਿੰਦਿਆਂ, ਸਾਰੇ ਸੰਸਕਾਰਾਂ, ਰੀਤੀਆਂ, ਰਸਮਾਂ ਦੀ ਪ੍ਰਵਾਹ ਨਾ ਕਰਦਿਆਂ ਸਾਥੀ ਦੀ ਸੁਹਿਰਦ ਸੋਚ ਨੂੰ ਸਰ-ਅੰਜ਼ਾਮ ਦਿੱਤਾ। ਸਾਥੀ ਦੀ ਮੌਤ ਤੋਂ ਬਾਅਦ ਉਹਨਾਂ ਦੇ ਭਾਈ ਲੋਕ ਰਾਜ, ਉਹਨਾਂ ਦੇ ਸਮਾਜਕ ਆਗੂ ਮਾਨ ਸਿੰਘ ਤੇ ਰਾਜਸੀ ਆਗੂ ਸ੍ਰੀ ਰਮੇਸਵਰ ਰਜੌਰਾ ਨੇ ਤਰਕਸ਼ੀਲ ਸੁਸਾਇਟੀ ਨਾਲ ਤਾਲ-ਮੇਲ ਕਰਦਿਆਂ ਸਥਾਨਕ ਯੂਨਿਟ ਮੌੜ ਦੇ ਆਗੂਆਂ ਡਾ. ਯਾਦਵਿੰਦਰ ਤੇ ਬਲਰਾਜ ਮੌੜ ਨਾਲ ਸੰਪਰਕ ਕੀਤਾ ਤੇ ਸੁਸਾਇਟੀ ਵਲੋਂ ਉਹਨਾਂ ਦੇ ਗ਼ਮ ਵਿਚ ਸਰੀਕ ਹੁੰਦਿਆਂ ਸਾਥੀ ਦੀ ਮ੍ਰਿਤਕ ਦੇਹ ਮੈਡੀਕਲ ਕਾਲਜ ਫਰੀਦਕੋਟ ਵਿਖੇ ਪਹੁੰਚਾਉਣ ਵਿਚ ਮਦਦ ਕੀਤੀ। ਸਿਵਲ ਹਸਪਤਾਲ ਮੌੜ ਦੇ ਐਸ. ਐਮ. ਓ. ਡਾ. ਨਵੇਟੀਆ ਤੇ ਡਾ. ਸਾਧੂ ਸਿੰਘ ਐਮ. ਓ. ਵਲੋਂ ਵੀ ਹਰ ਸੰਭਵ ਮਦਦ ਕੀਤੀ ਗਈ।

ਅਨਾਟਮੀ ਵਿਭਾਗ ਦੇ ਮੁਖੀ ਡਾ. ਜੋਰਾ ਸਿੰਘ ਨੇ ਦੱਸਿਆ ਕਿ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਵਿਚ ਆਪਣੀ ਵਸੀਅਤ ਦਰਜ ਕਰਵਾਉਣ ਵਾਲਾ ਸਭ ਤੋਂ ਪਹਿਲਾਂ ਵਿਅਕਤੀ ਸਾਥੀ ਸਵਰਾਜ ਕੁਮਾਰ ਹੀ ਸੀ। ਡਾ. ਸਾਹਿਬ ਨੇ ਦੱਸਿਆ ਕਿ ਵਸੀਅਤ ਦਰਜ ਕਰਵਾਉਣ ਵੇਲੇ ਅਸੀਂ ਸਾਥੀ ਨੂੰ ਸਵਾਲ ਕੀਤਾ ਕਿ ਕੀ ਸਾਡੇ ਲੋਕ ਆਪਣੇ ਸੰਸਕਾਰਾਂ ਨੂੰ ਤਿਆਗ ਕੇ ਸਰੀਰ ਦਾਨ ਕਰਨ ਲੱਗ ਜਾਣਗੇ ਤਾਂ ਸਾਥੀ ਦਾ ਜਵਾਬ ਸੀ ਕਿ ਜੇਕਰ ਮੈਂ ਇਸ ਤਰ੍ਹਾਂ ਸੋਚ ਸਕਦਾ ਹਾਂ ਤਾਂ ਜ਼ਰੂਰ ਹੋਰ ਲੋਕ ਵੀ ਇਸ ਤਰ੍ਹਾਂ ਸੋਚਣਗੇ। ਵਿਸ਼ੇਸ਼ ਜਿਕਰਯੋਗ ਹੈ ਕਿ ਸਾਥੀ ਦੀ ਮੌਤ ਤੋਂ ਬਾਅਦ ਪੂਜਾ-ਪਾਠ ਜਾਂ ਹੋਰ ਧਾਰਮਿਕ ਰਸਮ ਨਹੀਂ ਕੀਤੀ ਗਈ ਅਤੇ ਹਫਤੇ ਬਾਅਦ ਮਿਤੀ 26-09-2004 ਨੂੰ ਇੱਕ ਸਾਦਾ ਸ਼ੋਕ ਸਮਾਗਮ ਕਰਕੇ ਸ਼ਰਧਾਂਜਲੀ ਭੇਂਟ ਕੀਤੀ ਗਈ।

ਸ਼ਰਧਾਂਜਲੀ ਸਮਾਗਮ ਦੌਰਾਨ ਕਬੀਰ ਦੀ ਮੂਰਤੀ ਰੱਖ ਕੇ ਅਤੇ ਨਾਲ ਹੀ ਸਾਥੀ ਸਵਰਾਜ ਕੁਮਾਰ ਦੀ ਫੋਟੋ ਰੱਖਣ ਦਾ ਨੋਟਿਸ ਲੈਂਦਿਆਂ ਹੋਇਆ ਸਾਥੀ ਦੇ ਛੋਟੇ ਭਾਈ ਦੇਵਰਾਜ, ਜੋ ਕਿ ਬਿਜਲੀ ਬੋਰਡ ਦੀ ਜਥੇਬੰਦੀ ਦੇ ਸਥਾਨਕ ਆਗੂ ਹਨ, ਨੇ ਕਿਹਾ ਕਿ ਸਾਡੇ ਮਹਾਨ ਪੁਰਖਿਆਂ ਨੇ ਮੂਰਤੀ ਪੂਜਾ ਦਾ ਖੰਡਨ ਕਰਦਿਆਂ ਵਿਰੋਧ ਕੀਤਾ ਸੀ ਤੇ ਅਸੀਂ ਫਿਰ ਵੀ ਉਹਨਾਂ ਦੀਆਂ ਮੂਰਤੀਆਂ ਨੂੰ ਪੂਜਣ ਲੱਗੇ ਹੋਏ ਹਾਂ, ਸਾਨੂੰ ਇਹ ਮੂਰਤੀ ਵੀ ਨਹੀਂ ਰੱਖਣੀ ਚਾਂਹੀਦੀ। ਸ਼ਰਧਾਂਜਲੀ ਸਮਾਗਮ ਦੀ ਤਾਰੀਖ ਬਾਰੇ ਗਲਤ ਜਾਣਕਾਰੀ ਦੇਣ ਕਰਕੇ ਭਾਵੇਂ ਹੋਰ ਸੂਬਾ ਕਮੇਟੀ ਆਗੂ ਨਹੀਂ ਪਹੁੰਚ ਸਕੇ ਫਿਰ ਵੀ ਯੂਨਿਟ ਮੌੜ ਦੇ ਸਾਥੀਆਂ ਸ਼ਰਧਾਂਜਲੀ ਸਮਾਗਮ ਵਿਚ ਪਹੁੰਚ ਕੇ ਦੁਖੀ ਪ੍ਰੀਵਾਰ ਦੇ ਗਮ ਵਿਚ ਸ਼ਰੀਕ ਹੁੰਦਿਆਂ ਆਪਣੇ ਵਿਚਾਰ ਸਾਂਝੇ ਕੀਤੇ। ਸ਼ਰਧਾਂਜਲੀ ਸਮਾਗਮ ਪ੍ਰਤੀ ਪ੍ਰੈਸ ਦਾ ਰੋਲ ਠੀਕ ਨਹੀਂ ਰਿਹਾ। ਪ੍ਰੈਸ ਵਲੋਂ ਜਿੱਥੇ ਹੋਰ ਰਾਜਸੀ ਅਤੇ ਧਾਰਮਿਕ ਸਮਾਗਮਾਂ ਤੇ ਧਾਰਮਿਕ ਅਡੰਬਰਾਂ ਨੂੰ ਵਧਾ ਚੜ੍ਹਾ ਕੇ ਲਿਖਣ ਲਈ ਥਾਂ ਦਿੱਤੀ ਜਾਂਦੀ ਹੈ। ਉਥੇ ਇਕ ਮਹਾਨ ਕਾਰਜ ਨੂੰ ਸਮਰਪਿਤ ਵਿਅਕਤੀ ਦੀ ਸੋਚ ਨੂੰ ਲੋਕਾਂ ਤੱਕ ਪਹੁੰਚਾਉਣ ਦੇ ਕਾਰਜ ਤੋਂ ਪਾਸਾ ਵੱਟਿਆ ਗਿਆ।

ਸਾਨੂੰ ਸਰੀਰਦਾਨ ਦੀ ਇਹ ਕਾਰਵਾਈ ਸਿਰੇ ਚੜ੍ਹਾਉਣ ਵਕਤ ਕੁਝ ਦਿੱਕਤ ਪੇਸ਼ ਆਈ, ਉਸਨੂੰ ਮੁੱਖ ਰੱਖਦਿਆਂ ਹੋਇਆ ਡਾ. ਜੋਰਾ ਸਿੰਘ ਬਰਾੜ ਨੇ ਅਗਾਊਂ ਸੂਚਨਾ ਦੇਣ ਲਈ ਦੱਸਿਆ ਕਿ ਮੈਡੀਕਲ ਕਾਲਜ ਫਰੀਦਕੋਟ ਵਿਚ ਜੋ ਵੀ ਆਦਮੀ ਆਪਣੀ ਵਸੀਅਤ ਦੇਣ ਲਈ ਆਉਂਦਾ ਹੈ ਉਸਦਾ ਰਿਕਾਰਡ ਰੱਖਿਆ ਜਾਂਦਾ ਹੈ ਤੇ ਮੌਤ ਹੋ ਜਾਣ ਤੋਂ ਬਾਅਦ ਸੰਪਰਕ ਪਤਾ ਕਰਨ ਲਈ ਵਾਰਸਾਂ ਨੂੰ ਸੂਚਿਤ ਕੀਤਾ ਜਾਂਦਾ। ਜਦੋਂ ਕਿਸੇ ਵਿਅਕਤੀ, ਜਿਸ ਨੇ ਵਸੀਅਤ ਦਰਜ ਕਰਵਾਈ ਹੋਵੇ, ਦੀ ਮੌਤ ਹੁੰਦੀ ਹੈ ਤਾਂ ਤੁਰੰਤ ਸਾਡੇ ਨਾਲ ਸੰਪਰਕ ਕਰੋ ਤੇ ਅਸੀਂ ਇੱਕ ਡਾਕਟਰ ਦੀ ਡਿਊਟੀ ਲਾ ਕੇ ਡੈੱਡ ਬੌਡੀ ਲੈ ਆਉਂਦੇ ਹਾਂ। ਮ੍ਰਿਤਕ ਦੀ ਸ਼ਨਾਖਤ ਲਈ ਕਿ ਇਹ ਇਸ ਨਾਮ ਦਾ ਵਿਅਕਤੀ ਹੀ ਹੈ ਜਿਸ ਦੀ ਮੌਤ ਹੋਈ ਹੈ, ਸਬੰਧਤ ਥਾਣੇ ਵਲੋ ਲਿਖਤੀ ਰਿਪੋਰਟ ਲੈਣੀ, ਅਤੇ ਜੇਕਰ ਮੌਤ ਹਸਪਤਾਲ ਵਿਚ ਹੋਈ ਹੈ ਤਾਂ ਹਸਪਤਾਲ ਦੇ ਡਾਕਟਰ ਵਲੋਂ ਲਿਖਿਆ ਹੋਵੇ ਇਹ ਜ਼ਰੂਰੀ ਕਾਰਵਾਈ ਹੈ ਤਾਂ ਫਿਰ ਜਾਕੇ ਅਨਾਟਮੀ ਵਿਭਾਗ ਵਿੱਚ ਮ੍ਰਿਤਕ ਦੇਹ ਲਈ ਜਾਂਦੀ ਹੈ। ਇਹ ਗੱਲ, ਸਰੀਰ ਦਾਨ ਦੇ ਇਛੁੱਕ ਸਾਰੇ ਵਿਅਕਤੀਆਂ ਦੀ ਜਾਣਕਾਰੀ ਵਿੱਚ ਹੋਣੀ ਜਰੂਰੀ ਹੈ। ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਫਰੀਦਕੋਟ ਵਿਚ ਸੰਪਰਕ ਲਈ ਫੋਨ ਨੰਬਰ ਹੇਠ ਲਿਖੇ ਹਨ।

ਮੁਖੀ ਅਨਾਟਮੀ ਵਿਭਾਗ - 01639-251111
ਪ੍ਰੋਫੈਸਰ ਅਨਾਟਮੀ ਵਿਭਾਗ - 01639-257213

• • • • • • • • • • • • • •

*ਵਿਸ਼ੇਸ਼ ਰਿਪੋਰਟ*

# ਪਿੰਡ ਸਲੇਮਪੁਰ ਜੱਟਾਂ ਦੀ ਨਿੰਮ ਦੇ ਟਪਕਦੇ ਪਾਣੀ ਬਾਰੇ

*ਰਾਮ ਕੁਮਾਰ*

ਮੂਰਤੀਆਂ ਦੇ ਦੁੱਧ ਪੀਣ, ਹਿਮਾਚਲ ਦੇ ਸੁਲਾਹ ਦੇ ਪਾਣੀ ਅਤੇ ਹਰਿਆਣੇ ਦੇ ਪਿੰਡ ਹਾਂਸਪੁਰ ਵਿਖੇ ਵਾਪਰੇ ਨਿੰਮ ਦੇਵਤੇ ਦੀ ਪੂਜਾ ਦੀ ਘਟਨਾ ਵਾਂਗ ਹੀ ਲਾਈਲੱਗਤਾ ਅਤੇ ਅੰਨ੍ਹੀ ਸ਼ਰਧਾ ਵਿੱਚ ਗ੍ਰਸੇ ਭਾਰਤੀ ਲੋਕਾਂ ਨੂੰ ਇੱਕ ਵਾਰ ਫੇਰ ਅੰਧਵਿਸ਼ਵਾਸੀ ਗ੍ਰਹਿਣ ਲੱਗ ਗਿਆ। ਜਦੋਂ ਪਟਿਆਲੇ ਜ਼ਿਲ੍ਹੇ ਦੇ ਇੱਕ ਪਿੰਡ ਸਲੇਮਪੁਰ ਜੱਟਾਂ ਦੇ ਗੁਰਦੁਆਰੇ ਵਿੱਚ ਖੜ੍ਹੀ ਇੱਕ ਨਿੰਮ ਦੇ ਦੋ ਟਾਹਣਿਆਂ ਵਿੱਚੋਂ ਕਤਰਾ-ਕਤਰਾ ਕਰਕੇ ਪਾਣੀ ਟਪਕਣ ਲੱਗ ਪਿਆ। ਇਸ ਇਕੱਠੇ ਕੀਤੇ ਪਾਣੀ ਨੂੰ ਗੁਰਦੁਆਰੇ ਦੇ ਪ੍ਰਬੰਧਕਾਂ ਵੱਲੋਂ ਪ੍ਰਸ਼ਾਦ ਦੇ ਰੂਪ ਵਿੱਚ ਪਿਛਲੇ ਦੋ ਮਹੀਨਿਆਂ ਤੋਂ ਵਰਤਾਇਆ ਜਾ ਰਿਹਾ ਹੈ। ਪ੍ਰਬੰਧਕਾਂ ਨੇ ਬਹੁਤ ਸਾਰੇ ਬਿਮਾਰ ਲੋਕਾਂ ਨੂੰ ਠੀਕ ਹੋਣ ਦਾ ਦਾਅਵਾ ਵੀ ਗੁਪਤ ਰੂਪ ਵਿੱਚ ਪ੍ਰਚਾਰਿਆ ਹੈ। ਇੰਨ੍ਹਾਂ ਅਫ਼ਵਾਹਾਂ ਤੋਂ ਪ੍ਰਭਾਵਿਤ ਹਜ਼ਾਰਾਂ ਦੀ ਗਿਣਤੀ ਵਿੱਚ ਸ਼ਰਧਾਲੂ ਲੋਕ ਇਸ ਨੂੰ ਇੱਕ ਚਮਤਕਾਰ ਸਮਝ ਕੇ ਇਸ ਪਾਣੀ ਨੂੰ ਪੀਣ ਆ ਰਹੇ ਹਨ। ਇਸ ਤਰ੍ਹਾਂ ਹਜ਼ਾਰਾਂ ਰੁਪਏ ਦਾ ਚੜ੍ਹਾਵਾ ਹਰ ਰੋਜ਼ ਇਕੱਠਾ ਹੋਣਾ ਸ਼ੁਰੂ ਹੋ ਗਿਆ ਹੈ।

ਉਕਤ ਲੋਕ-ਭਰਮਾਊ ਵਰਤਾਰੇ ਨੂੰ ਵਿਗਿਆਨਕ ਲੀਹਾਂ ਤੇ ਜਾਨਣ, ਪਰਖਣ ਅਤੇ ਪੜਤਾਲਣ ਲਈ ਪਟਿਆਲਾ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇੱਕ ਵਿਸ਼ੇਸ਼ ਟੀਮ ਨੇ ਐਤਵਾਰ 6 ਫਰਵਰੀ ਨੂੰ ਪਿੰਡ ਸਲੇਮਪੁਰ ਜੱਟਾਂ ਦਾ ਦੌਰਾ ਕੀਤਾ। ਇਸ ਟੀਮ ਵਿੱਚ ਸ੍ਰੀ ਰਾਮ ਕੁਮਾਰ ਜ਼ੋਨ-ਮੁਖੀ, ਰਾਮ ਸਿੰਘ ਬੰਗ ਪ੍ਰਚਾਰ ਸਕੱਤਰ, ਸੁਖਵਿੰਦਰ ਸਿੰਘ, ਹਰੀਦੱਤ, ਮਲਵਿੰਦਰ ਸਿੰਘ ਅਤੇ ਦੀਦਾਰ ਸਿੰਘ ਤਰਕਸ਼ੀਲ ਮੈਂਬਰਾਂ ਨੇ ਵਿਸ਼ੇਸ਼ ਤੌਰ ਤੇ ਸ਼ਮੂਲੀਅਤ ਕੀਤੀ। ਤਰਕਸ਼ੀਲਾਂ ਨੇ ਇਸ ਨਿੰਮ ਦੇ ਪਾਣੀ ਜੋ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਚਮਚਾ-ਚਮਚਾ ਕਰਕੇ ਵਰਤਾਇਆ ਜਾ ਰਿਹਾ ਸੀ, ਖੁਦ ਲਾਈਨਾਂ ਵਿੱਚ ਲੱਗ ਕੇ ਪ੍ਰਸ਼ਾਦ ਦੇ ਰੂਪ ਵਿੱਚ ਗ੍ਰਹਿਣ ਕੀਤਾ ਅਤੇ ਆਪਣੇ ਨਾਲ ਪਰਤਾਵੇ ਲਈ ਲਿਆਏ ਕੁਝ ਮਰੀਜ਼ਾਂ ਨੂੰ ਵੀ ਪਿਲਾਇਆ ਪਰ ਕਿਸੇ ਵੀ ਮਰੀਜ਼ ਨੂੰ ਇਸ ਦਾ ਕੋਈ ਚਮਤਕਾਰੀ ਫਾਇਦਾ ਨਹੀਂ ਹੋ ਸਕਿਆ।

ਇਸ ਤੋਂ ਪਹਿਲਾਂ ਅਸੀਂ ਪਿੰਡ ਵੜਦਿਆਂ ਹੀ ਗੁਰਦੁਆਰਿਉਂ ਜਲਦੀ-ਜਲਦੀ ਵਾਪਸ ਆ ਰਹੀਆਂ ਕੁਝ ਔਰਤਾਂ ਵਿੱਚੋਂ ਇੱਕ ਨੂੰ ਪੁੱਛਿਆ ਕਿ ਉਸ ਨੂੰ ਕੀ ਬਿਮਾਰੀ ਹੈ ਅਤੇ ਉਹ ਨਿੰਮ ਦਾ ਪਾਣੀ ਪੀਣ ਤੋਂ ਬਾਅਦ ਕਿਵੇਂ ਮਹਿਸੂਸ ਕਰ ਰਹੀ ਹੈ। ਉਹ ਕਹਿਣ ਲੱਗੀ ਕਿ ਮੈਨੂੰ ਸਾਹ ਬਹੁਤ ਚੜ੍ਹਦਾ ਸੀ ਅਤੇ ਹੁਣ ਮੈਂ ਕੁਝ ਰਾਹਤ ਮਹਿਸੂਸ ਕਰ ਰਹੀ ਹਾਂ ਤਾਂ ਤਰਕਸ਼ੀਲ ਸਾਥੀਆਂ ਨੇ ਸਵਾਲ ਕੀਤਾ ਕਿ ਸਾਹ ਤਾਂ ਤੁਹਾਨੂੰ ਹੁਣ ਵੀ ਚੜ੍ਹਿਆ ਹੋਇਆ ਹੈ ਤਾਂ ਉਹ ਚੁੱਪੀ ਹੀ ਵੱਟ ਗਈ। ਇਸੇ ਤਰ੍ਹਾਂ ਇੱਕ ਭਾਰੀ ਜਿਹੀ ਅਧਖੜ ਉਮਰ ਦੀ ਔਰਤ ਤੋਂ ਵੀ ਉਸ ਦੀ ਬਿਮਾਰੀ ਬਾਰੇ ਜਾਨਣਾ ਚਾਹਿਆ ਤਾਂ ਉਸ ਨੂੰ ਦੱਸਿਆ ਕਿ ਮੇਰੇ ਗੋਡਿਆਂ ਵਿੱਚ ਬਹੁਤ ਦਰਦ ਰਹਿੰਦਾ ਹੈ ਅਤੇ ਨਿੰਮ ਦੇ ਪਾਣੀ ਪੀਣ ਨਾਲ ਪਹਿਲਾਂ ਨਾਲੋਂ ਬਹੁਤ ਠੀਕ ਜਾਪਦਾ ਹੈ ਤਾਂ ਤਰਕਸ਼ੀਲਾਂ ਨੇ ਸਵਲ ਕੀਤਾ ਕਿ ਲੰਗ ਮਾਰ ਕੇ ਤਾਂ ਤੁਸੀਂ ਹੁਣ ਵੀ ਤੁਰ ਰਹੇ ਹੋ ਅਤੇ ਸਹਾਰੇ ਵਾਸਤੇ ਸੋਟੀ ਤੁਸੀਂ ਹੁਣ ਵੀ ਫੜੀ ਹੋਈ ਹੈ ਤਾਂ ਉਸ ਔਰਤ ਨੇ ਢਿੱਲੇ ਜਿਹੇ ਮੂੰਹ ਨਾਲ ਜਵਾਬ ਦਿੱਤਾ ਕਿ ਹੌਲੀ-ਹੌਲੀ ਠੀਕ ਹੋ ਜਾਵੇਗੀ। ਇਸ ਤਰ੍ਹਾਂ ਸਾਨੂੰ ਲੋਕਾਂ ਤੋਂ ਪੁੱਛਗਿੱਛ ਕਰਦੇ ਦੇਖ ਕੇ ਸਾਡੇ ਕੋਲ ਦੋ ਨੌਜਵਾਨ ਸੇਵਾਦਾਰ ਆਏ, ਜਿੰਨ੍ਹਾਂ ਨੇ ਹੱਥਾਂ ਵਿੱਚ ਡਾਂਗਾਂ ਫੜੀਆਂ ਹੋਈਆਂ ਸਨ, ਕਹਿਣ ਲੱਗੇ, '' ਕਿਤੇ ਤੁਸੀਂ ਤਰਕਸ਼ੀਲ ਤਾਂ ਨਹੀਂ ਹੋ, ਅਸੀਂ ਉਹਨਾਂ ਦਾ ਹੀ ਖਿਆਲ ਰੱਖ ਰਹੇ ਹਾਂ, ਉਹ ਐਵੇਂ ਹੀ ਲੋਕਾਂ ਨੂੰ ਪੁੱਠੇ-ਸਿੱਧੇ ਸਵਾਲ ਕਰਕੇ ਭੜਕਾ ਰਹੇ ਹਨ।'' ਅਸੀਂ ਆਪਣੇ ਆਪ ਨੂੰ ਪੱਤਰਕਾਰ ਦੱਸ ਕੇ ਆਪਣੀ ਕਾਰਵਾਈ ਕਰਦੇ ਰਹੇ ਕਿਉਂਕਿ ਗੁਰਦੁਆਰੇ ਦੇ ਮਾਹੌਲ ਤੋਂ ਅਸੀਂ ਪਹਿਲਾਂ ਹੀ ਚੌਕੰਨੇ ਸਾਂ, ਨਾਲੇ ਅਖਬਾਰਾਂ ਦੀਆਂ ਰਿਪੋਰਟਾਂ ਅਨੁਸਾਰ ਕੁਝ ਦਿਨ ਪਹਿਲਾਂ ਰਾਜਪੁਰਾ ਅਤੇ ਘਨੌਰ ਇਕਾਈ ਦੇ ਕੁਝ ਤਰਕਸ਼ੀਲ ਸਾਥੀ ਇਥੇ ਪੁੱਛ-ਪੜਤਾਲ ਕਰਕੇ ਗਏ ਸਨ। ਹੋ ਸਕਦਾ ਹੈ ਕਿ ਪ੍ਰਬੰਧਕਾਂ ਨਾਲ ਉਹਨਾਂ ਦੀ ਕੋਈ ਬਹਿਸ ਵੀ ਹੋਈ ਹੋਵੇ ਕਿਉਂਕਿ ਪ੍ਰਬੰਧਕਾਂ ਦੀਆਂ ਪੰਜੇ ਉਂਗਲਾਂ ਘਿਉ ਵਿੱਚ ਲੱਗ ਰਹੀਆਂ ਸਨ।

ਗੁਰਦੁਆਰੇ ਦੇ ਹਾਲ ਕਮਰੇ ਵਿੱਚ ਜਿਥੇ ਉਕਤ ਪਾਣੀ ਵਰਤਾਇਆ ਜਾ ਰਿਹਾ ਸੀ, ਭਾਰੀ ਭੀੜ ਸੀ। ਬਰਸਾਤੀ ਮੌਸਮ ਵਿੱਚ ਵੀ ਬਹੁਤ ਸਾਰੇ ਲੋਕ ਲਾਈਨਾਂ ਵਿੱਚ ਲੱਗੇ ਨਿੰਮ ਦੇ ਚਾਰ ਚੁਫ਼ੇਰੇ ਭਿੱਜੇ ਖੜ੍ਹੇ ਆਪਣੀ ਵਾਰੀ ਦਾ ਇੰਤਜ਼ਾਰ ਕਰ ਰਹੇ ਸੀ। ਬਾਹਰ ਨਿੰਮ ਦੇ ਉਤੇ ਤਿੰਨ ਬਜ਼ੁਰਗ ਸੇਵਾਦਾਰ ਜੋ ਇਸ ਪਿੰਡ ਦੇ ਹੀ ਕਿਸਾਨ ਲਗਦੇ ਸਨ, ਥੜ੍ਹੇ ਤੇ ਬੈਠੇ ਸਨ। ਇੱਕ ਬਜ਼ੁਰਗ ਲੰਗਰ ਲਈ ਲੋਕਾਂ ਤੋਂ ਮਾਇਆ ਇਕੱਠੀ ਕਰਨ ਦੀ ਡਿਊਟੀ ਨਿਭਾ ਰਿਹਾ ਸੀ ਅਤੇ ਇੱਕ ਚੜ੍ਹਾਵੇ ਨੂੰ ਵੱਡੇ ਡੱਬੇ ਵਿੱਚ ਸਾਂਭ ਰਿਹਾ ਸੀ ਅਤੇ ਦੂਜਾ ਲੋਕਾਂ ਨੂੰ ਫੁੱਲੀਆਂ ਦਾ ਪ੍ਰਸਾਦ ਵੰਡ ਰਿਹਾ ਸੀ। ਜਦੋਂ ਅਸੀਂ ਉਥੇ ਨੋਟਾਂ ਨਾਲ ਭਰੀ ਟੋਕਰੀ ਅਤੇ ਉਨ੍ਹਾਂ ਬਜ਼ੁਰਗਾਂ ਦੀ ਇੱਕ ਫੋਟੋ ਖਿੱਚੀ ਤਾਂ ਸੇਵਾਦਾਰ ਨੇ ਝੱਟ ਨੋਟਾਂ ਨਾਲ ਭਰੀ ਟੋਕਰੀ ਦੇ ਉੱਤੇ ਹੁਸ਼ਿਆਰੀ ਨਾਲ ਰੁਮਾਲ ਪਾ ਲਿਆ ਅਤੇ ਜਿੰਨਾ ਚਿਰ ਅਸੀਂ ਉਥੇ ਰਹੇ ਉਨ੍ਹਾਂ ਨੇ ਨੋਟਾਂ ਤੋਂ ਰੁਮਾਲ ਨਹੀਂ ਲਾਹਿਆ।

ਅਖੀਰ ਵਿੱਚ ਅਸੀਂ ਗੁਰਦੁਆਰੇ ਦੇ ਗ੍ਰੰਥੀ ਰਤਨ ਸਿੰਘ ਨੂੰ ਵੀ ਮਿਲੇ ਜਿਸ ਨੇ ਨਿੰਮ ਦੇ ਪਾਣੀ ਦੀ ਪੂਰੀ ਦਾਸਤਾਨ ਸੁਣਾਈ ਕਿ ਕੋਈ ਦੋ ਮਹੀਨੇ ਪਹਿਲਾਂ ਇਸ ਨਿੰਮ ਦਾ ਪਾਣੀ ਨਿੰਮ ਦੇ ਥੜ੍ਹੇ ਤੇ ਡਿੱਗਦਾ ਰਿਹਾ, ਅਸੀਂ ਖਿਆਲ ਨਹੀਂ ਕੀਤਾ ਇੱਕ ਦਿਨ ਮੈਨੂੰ ਧਿਆਨ ਆਇਆ ਕਿ ਮੇਰੀਆਂ ਬਾਹਵਾਂ ਤੇ ਕਾਫ਼ੀ ਖਾਰਿਸ਼ ਹੋ ਰਹੀ ਸੀ ਅਤੇ ਫਿਨਸੀਆਂ ਸਨ। ਮੈਂ ਇਸ ਪਾਣੀ ਨੂੰ ਬਾਹਵਾਂ ਤੇ ਕਾਫ਼ੀ



ਦਿਨ ਲਗਾਉਂਦਾ ਰਿਹਾ ਜਿਸ ਨਾਲ ਮੇਰੀ ਚਮੜੀ ਨੂੰ ਕਾਫ਼ੀ ਆਰਾਮ ਮਿਲਿਆ। ਮੈਨੂੰ ਆਰਾਮ ਆਉਂਦਾ ਦੇਖ ਪਿੰਡ ਵਿੱਚ ਚਰਚਾ ਚੱਲ ਪਈ। ਮੈਨੂੰ ਦੇਖ ਕੇ ਪਿੰਡ ਦੇ ਹੋਰ ਲੋਕ ਵੀ ਪਾਣੀ ਦਾ ਇਸਤੇਮਾਲ ਕਰਨ ਲੱਗ ਪਏ ਅਤੇ ਇਸ ਤਰ੍ਹਾਂ ਕਰਦੇ ਪਿੰਡ ਦੇ ਲੋਕ ਹੌਲੀ-ਹੌਲੀ ਸੈਂਕੜਿਆਂ ਦੀ ਗਿਣਤੀ ਵਿੱਚ ਆਉਣ ਲੱਗੇ। ਇਸ ਤਰ੍ਹਾਂ ਸ਼ਰਧਾਲੂਆਂ ਦੀਆਂ ਲਾਈਨਾਂ ਲੱਗਣੀਆਂ ਸ਼ੁਰੂ ਹੋ ਗਈਆਂ। ਹੁਣ ਨਿੰਮ ਤੋਂ ਪਾਣੀ ਮਸਾਂ ਦੋ-ਤਿੰਨ ਲੀਟਰ ਇਕੱਠਾ ਹੁੰਦਾ ਹੈ ਅਤੇ ਸੰਗਤਾਂ ਅਨੇਕਾਂ ਹਨ। ਅਸੀਂ ਲੋੜ ਅਨੁਸਾਰ ਇਸ ਵਿੱਚ ਨਲਕੇ ਦਾ ਪਾਣੀ ਅਰਦਾਸ ਕਰਕੇ ਰਲਾ ਲੈਂਦੇ ਹਾਂ ਅਤੇ ਸਿਰਫ਼ ਇੱਕ-ਇੱਕ ਚਮਚ ਹੀ ਦਿੰਦੇ ਹਾਂ। ਅਸੀਂ ਨਹੀਂ ਕਹਿੰਦੇ ਕਿ ਇਸ ਵਿੱਚ ਕੋਈ ਕਰਾਮਾਤ ਹੈ। ਲੋਕ ਠੀਕ ਹੋ ਰਹੇ ਹਨ ਤਾਂ ਹੀ ਵਧੇਰੇ ਆ ਰਹੇ ਹਨ। ਅਸੀਂ ਖੁਦ ਵਹਿਮਾਂ-ਭਰਮਾਂ ਦੇ ਵਿਰੁੱਧ ਹਾਂ ਪਰ ਲੋਕ ਪਾਣੀ ਲੈਣ ਆ ਰਹੇ ਹਨ ਅਤੇ ਅਸੀਂ ਸੇਵਾ ਕਰ ਰਹੇ ਹਾਂ। ਅਸੀਂ ਉਨ੍ਹਾਂ ਨੂੰ ਪੁੱਛਿਆ ਕਿ ਬੱਚੇ ਤਾਂ ਬਿਮਾਰ ਨਹੀਂ ਹਨ ਉਹ ਕਿਉਂ ਲਾਈਨਾਂ ਵਿੱਚ ਲੱਗੇ ਹੋਏ ਹਨ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਨਿੰਮ ਦੇ ਪਾਣੀ ਨੂੰ ਪ੍ਰਸ਼ਾਦ ਬਣਾ ਕੇ ਵੰਡਣ ਬਾਰੇ, ਉਸ ਨੇ ਬੱਸ ਇਹੀ ਕਿਹਾ ਕਿ ਇਸ ਵਿੱਚ ਕੀ ਹਰਜ ਹੈ, ਇਹ ਤਾਂ ਲੋਕਾਂ ਦੀ ਸ਼ਰਧਾ ਹੈ।''

ਲੋੜੀਂਦੀ ਪੁੱਛ ਪੜਤਾਲ ਤੋਂ ਬਾਅਦ ਅਸੀਂ ਨਿੰਮ ਦੇ ਟਪਕਦੇ ਪਾਣੀ ਦੇ ਵਰਤਾਰੇ ਬਾਰੇ ਸੋਚ ਵਿਚਾਰ ਕੀਤੀ। ਉਥੇ ਖੜ੍ਹੀਆਂ ਦੂਸਰੀਆਂ ਨਿੰਮਾਂ ਦੇ ਮੁਕਾਬਲੇ ਉਕਤ ਨਿੰਮ ਦੇ ਪੱਤੇ ਬਹੁਤ ਪੀਲੇ ਅਤੇ ਘੱਟ ਸਨ। ਬਨਸਪਤੀ ਵਿਗਿਆਨੀਆਂ ਦੀ ਰਾਏ ਅਨੁਸਾਰ ਅਸੀਂ ਸਹਿਮਤ ਹੋ ਗਏ ਕਿ ਹਰ ਦਰਖਤ ਵਿੱਚ ਇੱਕ ਰੂਟ-ਪ੍ਰੈਸ਼ਰ ਹੁੰਦਾ ਹੈ ਜੋ ਪਾਣੀ ਨੂੰ ਜ਼ਮੀਨ ਵਿੱਚੋਂ ਖਿੱਚ ਕੇ ਦਰੱਖਤ ਦੀ ਟੀਸੀ ਤੱਕ ਲੈ ਜਾਂਦਾ ਹੈ ਅਤੇ ਪੱਤੇ ਭਾਰੀ ਮਾਤਰਾ ਵਿੱਚ ਪਾਣੀ ਨੂੰ ਵਾਸ਼ਪੀਕਰਨ ਵਿਧੀ ਰਾਹੀਂ ਹਵਾ ਵਿੱਚ ਸੁੱਟਦੇ ਰਹਿੰਦੇ ਹਨ। ਜੜ੍ਹਾਂ ਤੋਂ ਪਾਣੀ ਉੱਪਰ ਤੱਕ ਲਿਜਾਣ ਲਈ ਜਾਇਲਮ ਵੈਸਲਜ਼ ਟਿਸ਼ੂ (Xylem vessles) ਹੁੰਦੇ ਹਨ। ਇਹ ਇੱਕ ਟਿਊਬ ਦੀ ਤਰ੍ਹਾਂ ਹੁੰਦੇ ਹਨ। ਜਦੋਂ ਕਦੇ ਦਰੱਖਤ ਦੇ ਟਾਹਣੇ ਵਿੱਚ ਕਿਸੇ ਪ੍ਰਕਾਰ ਦਾ ਸੁਰਾਖ ਹੋ ਜਾਵੇ ਅਤੇ ਉਸ ਦਾ ਕੁਨੈਕਸ਼ਨ ਜਾਇਲਮ ਵੈਸਲਜ਼ ਟਿਸ਼ੂ ਨਾਲ ਹੋ ਜਾਵੇ ਤਾਂ ਇਹ ਪਾਣੀ ਰਿਸਣਾ ਸ਼ੁਰੂ ਹੋ ਜਾਂਦਾ ਹੈ ਅਤੇ ਉਸ ਸਮੇਂ ਤੱਕ ਲਗਾਤਾਰ ਵਹਿੰਦਾ ਰਹਿੰਦਾ ਹੈ ਜਦੋਂ ਤੱਕ ਇਸ ਸੁਰਾਖ ਉੱਤੇ ਕੋਈ ਝਿੱਲੀ ਨਾ ਜੰਮ ਜਾਵੇ। ਝਿੱਲੀ ਜੰਮਦੇ ਹੀ ਪਾਣੀ ਆਪਣੇ ਆਪ ਵਹਿਣੋਂ ਬੰਦ ਹੋ ਜਾਂਦਾ ਹੈ ਜਾਂ ਜਦੋਂ ਪਤਝੜ ਤੋਂ ਬਾਅਦ ਨਵੇਂ ਪੱਤੇ ਨਿਕਲ ਆਉਂਦੇ ਹਨ ਅਤੇ ਉਸ ਨਾਲ ਵਾਸ਼ਪੀਕਰਨ ਸ਼ੁਰੂ ਹੋ ਜਾਂਦਾ ਹੈ ਤਾਂ ਵੀ ਪਾਣੀ ਟਪਕਣੋ ਬੰਦ ਹੋ ਜਾਂਦਾ ਹੈ। ਇਹੋ ਹੀ ਕਿਰਿਆ ਉਕਤ ਨਿੰਮ ਦੇ ਦਰੱਖਤ ਵਿੱਚ ਚੱਲ ਰਹੀ ਹੈ ਅਤੇ ਜਿਸ ਨੂੰ ਕੁਝ ਸ਼ੈਤਾਨ ਲੋਕਾਂ ਵੱਲੋਂ ਚਮਤਕਾਰ ਦਾ ਨਾਂ ਦਿੱਤਾ ਗਿਆ ਹੈ।

ਵਾਪਸੀ ਸਮੇਂ ਰੁੜਕੇ ਪਿੰਡ ਕੋਲ ਭੀੜ ਜ਼ਿਆਦਾ ਹੋਣ ਕਾਰਨ ਨਾਭਾ ਦੇ ਬਚਨ ਸਿੰਘ ਦੀ ਪਤਨੀ ਸ਼ੀਲਾ ਦਾ ਇੱਕ ਸ਼ਰਧਾਲੂਆਂ ਦੀ ਭਰੀ ਟਰਾਲੀ ਨੇ ਸਿਰ ਫੇਹ ਦਿੱਤਾ ਅਤੇ ਟਰੈਕਟਰ ਵਾਲਾ ਟਰਾਲੀ ਭਜਾ ਕੇ ਸ਼ਰਧਾਲੂਆਂ ਦੀ ਭੀੜ ਵਿੱਚ ਹੀ ਗਾਇਬ ਹੋ ਗਿਆ। ਅਸੀਂ ਘਨੌਰ ਥਾਣੇ ਵਿੱਚ ਉਕਤ ਦੁਰਘਟਨਾ ਦੀ ਰਿਪੋਰਟ ਪੁਲਿਸ ਨੂੰ ਦਿੱਤੀ ਪਰ ਇਹ ਦੁਰਘਟਨਾ ਦੇਖ ਕੇ ਸਾਡਾ ਮਨ ਬਹੁਤ ਦੁਖੀ ਹੋਇਆ ਕਿਉਂਕਿ ਇਸ ਅੰਧਵਿਸ਼ਵਾਸੀ ਵਰਤਾਰੇ ਨੇ ਇੱਕ ਹੋਰ ਪਰਿਵਾਰ ਦਾ ਘਰ ਜ਼ਰੂਰ ਉਜਾੜ ਦਿੱਤਾ ਸੀ।

ਉਪਰੋਕਤ ਘਟਨਾ ਦੀ ਰਿਪੋਰਟ ਮੁਤਾਬਿਕ ਨਿੰਮ ਦੇ ਪਾਣੀ ਟਪਕਣ ਦਾ ਸਾਰਾ ਵਰਤਾਰਾ ਇੱਕ ਆਮ ਦਰਖਤ ਦੀ ਕੁਦਰਤੀ ਕਿਰਿਆ ਹੈ। ਤਰਕਸ਼ੀਲ ਸੁਸਾਇਟੀ ਪੰਜਾਬ ਸਰਕਾਰ ਤੋਂ ਇਹ ਮੰਗ ਕਰਦੀ ਹੈ ਕਿ ਸਮਾਜ ਦੇ ਭਲੇ ਲਈ ਉਕਤ ਸਾਰੇ ਵਰਤਾਰੇ ਦੀ ਵਿਗਿਆਨਕ ਜਾਂਚ ਕਰਾਵੇ ਅਤੇ ਅਜਿਹਾ ਪਾਖੰਡ ਕਰ ਰਹੇ ਲੋਕਾਂ ਖਿਲਾਫ਼ ਸਖਤ ਕਾਨੂੰਨੀ ਕਾਰਵਾਈ ਕੀਤੀ ਜਾਵੇ।

## ਘੜੇ ਵਿੱਚ ਦੀਵਾ

ਜੇ ਪੱਲੇ ਹੁਨਰ ਹੋਵੇ ਤਾਂ ਕੁਝ ਕਰ ਵਿਖਾਈਏ
ਐਂਵੇ ਘੜੇ ਵਿਚ ਜਗ ਕੇ ਨਾ ਬੁਝ ਜਾਈਏ।

ਅੱਜ ਤਰਕਸ਼ੀਲ ਪੇਪਰ ਪੰਜਾਬ ਵਿਚ ਵੱਡੀ ਪੱਧਰ 'ਤੇ ਪੜ੍ਹਿਆ ਜਾਂਦਾ ਹੈ ਫਿਰ ਪੜ੍ਹਕੇ ਠਾਹ ਕਰਕੇ ਮੇਜ਼ 'ਤੇ ਸੁੱਟ ਦਿੱਤਾ ਜਾਂਦਾ ਹੈ। ਬਾਅਦ ਵਿਚ ਰੱਦੀ ਦੀ ਟੋਕਰੀ ਵਿਚ ਚਲਿਆ ਜਾਂਦਾ ਹੈ। ਤਰਕਸ਼ੀਲ ਪੜ੍ਹਨ ਵਾਲੇ ਬਹੁਤੇ ਪਾਠਕ ਆਪਣੇ ਘਰਾਂ ਵਿੱਚ ਵੀ ਇਸ ਸੋਚ ਨੂੰ ਲਾਗੂ ਨਹੀਂ ਕਰ ਸਕੇ ਜਦੋਂ ਸਾਡੇ ਘਰ ਕੋਈ ਬਜ਼ੁਰਗ ਮਰ ਜਾਂਦਾ ਹੈ ਤਾਂ ਉਵੇਂ ਤਰਕਸ਼ੀਲ ਪਾਠਕ ਦੇ ਘਰੇ ਵੀ ਸਾਰੇ ਬੇਲੋੜੇ ਰਸਮੋ ਰਿਵਾਜ ਚਲਦੇ ਹਨ, ਕਿਸੇ ਬੁੱਢੇ ਦੇ ਮਰਨ 'ਤੇ ਉਸ ਦੇ ਸਿਰਹਾਣੇ ਦਾਣੇ ਤੇ ਕਾਨਾ ਰੱਖਿਆ ਜਾਂਦਾ, ਫੇਰ ਸਸਕਾਰ ਕਰਨ ਵੇਲੇ ਮੂੰਹ ਵਿਚ ਘਿਓ ਪਾਇਆ ਜਾਂਦਾ ਹੈ, ਕੋਈ ਕੰਬਲ ਪਾ ਕੇ ਸਾੜਿਆ ਜਾਂਦਾ ਹੈ। ਬਾਅਦ ਵਿਚ ਪਾਠ ਰਖਵਾਇਆ ਜਾਂਦਾ ਹੈ ਤੇ ਲੋਕਾਂ ਦੇ ਨਾਲ ਗੁਰੂ ਗ੍ਰੰਥ ਨੂੰ ਘੜੀਮੁੜੀ ਮੱਥਾ ਟੇਕਿਆ ਜਾਂਦਾ ਹੈ। ਭਾਵੇਂ ਤਰਕਸ਼ੀਲ ਦੇ ਪਾਠਕਾਂ ਨੂੰ ਵੀ ਧਾਰਮਿਕ ਅਸਥਾਨਾਂ 'ਤੇ ਜਾਂ ਭਾਈਚਾਰੇ ਵਿਚ ਵਿਆਹ ਸ਼ਾਦੀਆਂ ਅਤੇ ਮਰਨੇ ਕਰਨੇ 'ਤੇ ਜਾਣਾ ਪੈਂਦਾ ਹੈ, ਹਰ ਜਗ੍ਹਾ 'ਤੇ ਲੋਕਾਂ ਦੇ ਨਾਲ ਫਰਜੀ ਤੌਰ ਤੇ ਮੱਥਾ ਟੇਕਣਾ ਜਾਂ ਬੇਲੋੜੀਆਂ ਰਸਮਾਂ ਵਿਚ ਹਿੱਸਾ ਲੈਣਾ ਪੈਂਦਾ ਹੈ। ਜੇਕਰ ਇਸ ਤਰਾਂ ਨਹੀਂ ਕੀਤਾ ਜਾਂਦਾ ਤਾਂ ਸਮਾਜ ਵਿਚੋਂ ਕੱਟੇ ਜਾਣ ਦਾ ਖਤਰਾ ਹੁੰਦਾ ਹੈ।

ਪਰ ਇਹੋ ਜਿਹੇ ਮੌਕਿਆਂ ਉਤੇ ਸਾਨੂੰ ਮੌਕਾ ਵੇਖ ਕੇ ਆਪਣੀ ਗੱਲ ਹਮੇਸ਼ਾਂ ਤੋਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਜੇਕਰ ਅਸੀਂ ਕਿਸੇ ਮਰਨੇ ਵਿਚ ਗਏ ਹੋਈਏ ਤਾਂ ਮਰੇ ਦੇ ਮੂੰਹ ਨੂੰ ਘਿਓ ਲਾਉਣ ਵਾਲੀ ਗੱਲ ਜਾ ਹੋਰ ਬੇਲੋੜੀ ਰਸਮ ਬਾਰੇ ਗੱਲ ਤੋਰੀਏ ਤਾਂ ਤਕਰੀਬਨ ਜ਼ਰੂਰ ਹੀ ਹਾਂ ਵਿਚ ਹਾਂ ਮਿਲਾਉਣ ਵਾਲੇ ਮਿਲ ਜਾਂਦੇ ਹਨ। ਇਸ ਤਰ੍ਹਾਂ ਆਪਣੇ ਘਰਾਂ ਤੋਂ ਲੈ ਕੇ ਭਾਈਚਾਰੇ ਅਤੇ ਸਮਾਜ ਵਿਚ ਤਰਕਸ਼ੀਲ ਵਿਚਾਰ ਪੇਸ਼ ਕਰਦੇ ਹੋਏ ਇਹ ਦੱਸਣਾ ਹੀ ਪਵੇਗਾ ਕਿ ਅਸੀਂ ਤਰਕ ਤੋਂ ਬਗੈਰ ਕਿਸੇ ਚੀਜ਼ ਨੂੰ ਮੰਨਦੇ ਨਹੀਂ। ਜੇਕਰ ਅਸੀਂ ਅਜਿਹਾ ਨਹੀਂ ਕਰਦੇ ਫੇਰ ਤਾਂ ਘੜੇ ਵਿਚ ਹੀ ਦੀਵਾ ਜਗਾਉਣ ਵਾਲੀ ਗੱਲ ਹੋਈ।

*ਸੁਖਵਿੰਦਰ ਸਿੰਘ ਖਾਰਾ*

# ਇੰਜ ਬਣਿਆ ਤੇ ਉਜੜਿਆ ਸੀ ਉਹ ਡੇਰਾ

*ਜਸਵੰਤ ਚਾਹਲ ਮੱਤੀ*

ਜ਼ਿਲ੍ਹਾ ਮਾਨਸਾ ਦੇ ਪਿੰਡ ਮੱਤੀ ਵਿਖੇ ਪਿੰਡ ਦੇ ਛਿਪਦੇ ਵਾਲੇ ਪਾਸੇ ਇੱਕ ਡੇਰਾ ਬਾਬਾ ਚਿੱਤ ਨਾਥ ਦੀ ਸਮਾਧ ਹੈ। ਚਾਰ ਕੁ ਮਹੀਨੇ ਪਹਿਲਾਂ ਇੱਕ ਭਗਵੇਂ ਕੱਪੜਿਆਂ ਵਾਲਾ ਸੰਤ ਇਸ ਅਸਥਾਨ 'ਤੇ ਪਹੁੰਚਿਆ। ਇਸ ਡੇਰੇ ਦੇ ਪ੍ਰਬੰਧਕਾਂ ਤੇ ਨੌਜਵਾਨਾਂ ਮੁੰਡਿਆਂ ਨੇ ਸੰਤਾਂ ਨੂੰ ਇਸ ਡੇਰੇ 'ਚ ਬੈਠਣ ਲਈ ਬੇਨਤੀ ਕੀਤੀ ਤਾਂ ਬਾਬਾ ਜੀ ਨੇ ਬੇਨਤੀ ਨੂੰ ਪ੍ਰਵਾਨ ਕਰਦਿਆਂ ਇਨ੍ਹਾਂ ਨੌਜਵਾਨਾਂ ਨੂੰ ਕਿਹਾ ਕਿ, "ਮੇਰੇ ਲਈ ਛੱਪਰ ਤੇ ਧੂਣਾ ਲਾਇਆ ਜਾਵੇ। ਡੇਰੇ ਦੇ ਪ੍ਰਬੰਧਕ ਨੌਜਵਾਨਾਂ ਨੇ ਅਗਲੇ ਦਿਨ ਹੀ ਇਕੱਠੇ ਹੋ ਕੇ ਕੱਖਾਂ ਕਾਨਿਆਂ ਦਾ ਇੱਕ ਛੱਪਰ ਅਤੇ ਬਾਬੇ ਦਾ ਤ੍ਰਿਸ਼ੂਲ ਗੱਡਣ ਲਈ ਧੂਣਾ ਬਣਾ ਦਿੱਤਾ।

ਦਿਨ ਲੰਘਦੇ ਗਏ, ਡੇਰੇ ਦੀਆਂ ਰੌਣਕਾਂ ਵਧਦੀਆਂ ਗਈਆਂ, ਸ਼ਰਧਾਲੂਆਂ ਤੇ ਪੁਜਾਰੀਆਂ ਦੇ ਭਾਰੀ ਇਕੱਠ ਹੋਣ ਲੱਗੇ। ਸੰਤਾਂ ਵੱਲੋਂ ਗੱਦੀ ਤੇ ਬੈਠਦਿਆਂ ਹੀ ਸੱਟਾ, ਗੱਪਸ਼ੱਪ ਮਾਰਨੇ ਸ਼ੁਰੂ ਹੋਏ। ਸੇਵਕ ਬਾਬੇ ਦੀਆਂ ਲੱਤਾਂ, ਪਿੱਠ ਆਦਿ ਮੰਡਦੇ, ਸ਼ਾਮ ਹੁੰਦਿਆਂ ਹੀ ਪਿੰਡ ਦੀਆਂ ਔਰਤਾਂ ਚੰਗੇ ਤੋਂ ਚੰਗਾ ਖਾਣਾ, ਦਹੀਂ ਲੱਸੀ ਤੇ ਕੈਂਪਾਕੋਲਾ ਦੀ ਬੋਤਲ ਸਮੇਤ ਲਿਆ ਪਰੋਸ਼ਦੀਆਂ ਸਨ। ਸੇਵਕਾਂ ਵੱਲੋਂ ਸੰਤਾਂ ਦੀ ਸੇਵਾ ਤਨ-ਮਨ ਤੇ ਧਨ ਨਾਲ ਕੀਤੀ ਜਾ ਰਹੀ ਸੀ।

ਬਾਬਾ ਜੀ ਦੀ ਸੇਵਾ ਸੰਭਾਲ ਵੀ ਵਧਦੀ ਗਈ ਅਤੇ ਡੇਰੇ ਦਾ ਚੜ੍ਹਾਵਾ ਵੀ ਵਧਦਾ ਗਿਆ। ਸੰਤਾਂ ਨੇ ਆਪਣੇ ਸੇਵਕਾਂ ਨੂੰ ਨਾਲ ਲਿਜਾਕੇ ਹਰਿਦੁਆਰ ਤੋਂ ਪੱਥਰ ਦੀਆਂ ਮੂਰਤੀਆਂ ਤੇ ਸ਼ਿਵ ਲਿੰਗ ਲਿਆਂਦਾ ਗਿਆ। ਪਿੰਡ ਦੇ ਇਸੇ ਡੇਰੇ ਦੇ ਵਿਚਕਾਰ ਸ਼ਿਵਲਿੰਗ ਮੰਦਰ ਦੀ ਉਸਾਰੀ ਆਰੰਭ ਕੀਤੀ ਗਈ। ਡੇਰੇ ਵਿੱਚ ਲੱਗੇ ਬੋਹੜ ਦੇ ਦਰਖਤ ਦੇ ਸਿਖਰਲੇ ਟਾਹਣੇ ਤੇ ਲਾਊਡ ਸਪੀਕਰ ਟੰਗਿਆ ਗਿਆ। ਸਵੇਰੇ ਸ਼ਾਮ ਡੇਰੇ ਦੇ ਸੇਵਕਾਂ ਵੱਲੋਂ ਪਿੰਡ ਵਾਸੀਆਂ ਨੂੰ ਸ਼ਿਵਲਿੰਗ ਦੇ ਮੰਦਰ ਦੀ ਉਸਾਰੀ ਲਈ ਇੱਟਾਂ, ਸੀਮਿੰਟ, ਰੇਤਾ, ਬਜ਼ਰੀ ਜਾਂ ਨਕਦੀ ਦਾ ਦਾਨ ਮੰਗਿਆ ਜਾਂਦਾ ਸੀ। ਲਾਊਡ ਸਪੀਕਰ ਤੇ ਸਾਰਾ ਦਿਨ ਆਰਤੀ, ਓਮ ਨਮ ਸ਼ਿਵ ਅਤੇ ਭੋਲੇ ਨਾਥ ਦੇ ਗੀਤ ਵਜਾਏ ਜਾਣ ਲੱਗੇ।

ਦਿਨਾਂ ਵਿਚ ਹੀ 45 ਫੁੱਟ ਉੱਚਾ ਸ਼ਿਵ ਮੰਦਰ ਬਣਾਇਆ ਗਿਆ। ਹਰਿਦੁਆਰ ਤੋਂ ਮੰਗਵਾਏ ਸ਼ਿਵ ਲਿੰਗ ਨੂੰ ਮੰਦਰ ਵਿਚ ਸਜਾਇਆ ਗਿਆ। ਸ਼ਿਵ ਮੰਦਰ ਦੇ ਅੰਦਰ ਪੱਥਰ ਦੀਆਂ ਟੁਕੜੀਆਂ ਲਗਾਈਆਂ ਗਈਆਂ। ਨਾਲ ਹੀ ਇੱਕ ਹਨੂੰਮਾਨ ਦਾ ਮੰਦਰ ਬਣਾਇਆ ਗਿਆ। ਸੇਵਕਾਂ ਦੀ ਸ਼ਰਧਾ ਵਧਦੀ ਗਈ। ਨਵੇਂ ਸ਼ਿਵਲਿੰਗ ਪੂਜਾ ਮੰਦਰ ਦੀ ਵੀ ਪੂਜਾ ਦਿਨ-ਬ-ਦਿਨ ਵਧ ਗਈ। ਪਿੰਡ ਦੀਆਂ ਨੌਜਵਾਨ ਮੁਟਿਆਰਾਂ ਅਤੇ ਔਰਤਾਂ ਦਾ ਵੀ ਮੰਦਰ ਜਾਣਾ-ਆਉਣਾ ਵਧ ਗਿਆ। ਡੇਰੇ ਦੀ ਚੜ੍ਹਤ ਦੇ ਨਾਲ-ਨਾਲ ਬਾਬਾ ਜੀ ਦੀ ਨੀਤ, ਬਦਨੀਤ ਵੀ ਬਣ ਰਹੀ ਸੀ। ਇੱਕ ਦਿਨ ਬਾਬਾ ਜੀ ਨੇ ਕੇਲਿਆਂ ਦੀਆਂ ਟੋਕਰੀਆਂ ਲਿਆਕੇ ਪਿੰਡ ਦੇ ਆਲੇ-ਦੁਆਲੇ ਤੀਆਂ ਵਿਚ ਜਾਕੇ ਨੌਜਵਾਨ ਲੜਕੀਆਂ ਨੂੰ ਕੇਲੇ ਵੰਡੇ ਗਏ।

ਜਦ ਇਸ ਘਟਨਾ ਬਾਰੇ ਪਿੰਡ ਦੀ ਪੰਚਾਇਤ, ਪਤਵੰਤੇ ਲੋਕਾਂ ਵੱਲੋਂ ਬਾਬੇ ਤੋਂ ਪੁੱਛਿਆ ਗਿਆ ਤਾਂ 'ਉਲਟਾ ਚੋਰ ਕੋਤਵਾਲ ਕੋ ਡਾਂਟੇ' ਦੀ ਕਹਾਵਤ ਅਨੁਸਾਰ ਸ਼ਰਾਬ ਦੇ ਨਸ਼ੇ ਦੀ ਲੋਰ ਵਿੱਚ ਬਾਬਾ ਜੀ ਨੇ ਪਿੰਡ ਦੇ ਮੋਹਤਬਰ ਨੰਬਰਦਾਰ ਦੇ ਘਰ ਸਾਹਮਣੇ ਗਾਲ੍ਹਾਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ।

ਅਗਲੇ ਦਿਨ ਸਵੇਰ ਹੁੰਦਿਆਂ ਹੀ ਨੰਬਰਦਾਰ ਨੇ ਪਿੰਡ ਦੀ ਪੰਚਾਇਤ ਅਤੇ ਥਾਣਾ ਭੀਖੀ ਵਿਖੇ ਬਾਬੇ ਵੱਲੋਂ ਗਾਲ੍ਹਾਂ ਕੱਢਣ ਬਾਰੇ ਅਤੇ ਨੌਜਵਾਨ ਮੁਟਿਆਰਾਂ ਨੂੰ ਕੇਲੇ ਵੰਡਣ ਵਾਰੇ ਇਤਲਾਹ ਦਿੱਤੀ।

ਇਤਲਾਹ ਮਿਲਦਿਆਂ ਹੀ ਪਿੰਡ ਦੇ ਬਾਬਾ ਚਿੱਤ ਨਾਥ ਦੇ ਡੇਰੇ ਵਿਖੇ ਪੰਚਾਇਤ ਵੱਲੋਂ ਪਿੰਡ ਦੇ ਪਤਵੰਤੇ ਤੇ ਮੋਹਤਬਰ ਲੋਕਾਂ ਦਾ ਇਕੱਠ ਹੋਇਆ। ਥਾਣਾ ਭੀਖੀ ਦੇ ਏ. ਐਸ. ਆਈ. ਸ੍ਰੀ ਬੂਟਾ ਸਿੰਘ ਜੀ ਵੀ ਪਹੁੰਚੇ। ਪਿੰਡ ਦੇ ਭਾਰੀ ਇਕੱਠ ਅਤੇ ਪੁਲਿਸ ਅਧਿਕਾਰੀਆਂ ਦੀ ਮੌਜੂਦਗੀ ਵਿਚ ਬਾਬੇ ਜੀ ਨੂੰ ਨਸ਼ੇ ਦੇ ਲੋਰ 'ਚ ਗਾਲ੍ਹਾਂ ਕੱਢਣ ਤੇ ਤੀਆਂ 'ਚ ਕੇਲੇ ਵੰਡਣ ਵਾਰੇ ਪੁੱਛਿਆ ਤਾਂ ਮਾਇਆ ਨਾਗਨੀ ਦੇ ਮੋਹ 'ਚ ਫਸੇ ਤੇ ਕਾਮ ਵਾਸ਼ਨਾ ਦੇ ਭੁੱਖੇ, ਭੂਤਰੇ ਸਾਧ ਨੇ ਮਾਫੀ ਮੰਗਦਿਆਂ ਇਹ ਡੇਰਾ ਤੇ ਪਿੰਡ ਛੱਡ ਜਾਣ ਦਾ ਵਾਅਦਾ ਕੀਤਾ। ਲੋਕਾਂ ਦੇ ਇਕੱਠ ਦੇ ਸਾਹਮਣੇ, ਪੁਲਿਸ ਦੇ ਬੈਠਿਆਂ ਹੀ ਸਾਧ ਆਪਣੀ ਤ੍ਰਿਸ਼ੂਲ ਅਤੇ ਹੋਰ ਟਿੰਡ-ਫੌੜ੍ਹੀ ਲੈ ਕੇ ਰਫੂ-ਚੱਕਰ ਹੋ ਗਿਆ।

## ਨਾਮ ਜਪਾਉਂਦੇ ਨੇ

ਆ ਜਾਂਦੇ ਭਗਵੇਂ ਕੱਪੜੇ ਪਾਕੇ
ਖੜ ਜਾਣ ਬੂਹੇ ਦੇ ਵਿਚ ਆਕੇ
ਮੁੱਖ ਦੇ ਵਿਚੋਂ ਰਾਮ ਰਾਮ ਧਿਆਕੇ
ਨਰਕ ਸਵਰਗ ਦਾ ਭੁਲੇਖਾ ਪਾਉਂਦੇ ਨੇ
ਖ਼ੁਦ ਲੁੱਚਿਆਂ ਦੇ ਸਰਦਾਰ
ਲੋਕਾਂ ਨੂੰ ਨਾਮ ਜਪਾਉਂਦੇ ਨੇ।
ਕਿਸੇ ਵਿਹਲੀ ਜਗ੍ਹਾ ਤੇ ਜਾਕੇ
ਜ਼ਮੀਨ ਦੇ ਮਾਲਕ ਤਾਈਂ ਡਰਾ ਕੇ
ਭੂਤ ਪ੍ਰੇਤਾਂ ਦਾ ਡਰ ਪਾਕੇ
ਲੋਕਾਂ ਉਤੇ ਚੱਕਰ ਚਲਾਉਂਦੇ ਨੇ
ਖ਼ੁਦ ਲੁੱਚਿਆਂ ਦੇ......
ਜਨਤਾ ਦੇ ਪੈਸਿਆਂ ਦਾ ਮੰਦਰ ਬਣਾਕੇ
ਭੋਲੇ ਭਾਲੇ ਲੋਕਾਂ ਨੂੰ ਪਿੱਛੇ ਲਾਕੇ
ਕੁੜੀਆਂ ਨੂੰ ਕਸਰਾਂ ਦਾ ਭਰਮ ਪਾਕੇ
ਫਿਰ ਇੱਜ਼ਤਾਂ ਨੂੰ ਹੱਥ ਪਾਉਂਦੇ ਨੇ
ਖ਼ੁਦ ਲੁੱਚਿਆਂ ਦੇ..........
ਬਹਿ ਗਏ ਲੁੱਚੇ ਲੰਡੇ ਕਿੱਧਰੋਂ ਆਕੇ
ਬੀਬੀਆਂ ਨੂੰ ਚੱਕਰਾਂ ਵਿਚ ਫਸਾਕੇ
ਨਾਲੇ ਬੱਚਾ ਹੋਣ ਦਾ ਯਕੀਨ ਦਿਵਾਕੇ
ਫਲਾਂ ਵਿਚ ਮੁਰਗੀ ਵਾਲਾ ਟੀਕਾ ਲਾਉਂਦੇ ਨੇ
ਖ਼ੁਦ ਲੁੱਚਿਆਂ ਦੇ........

*ਰਵਿੰਦਰ ਰਫੀ*



*ਹੱਡ ਬੀਤੀ*

# ਇੰਜ ਹੋਇਆ ਮੈਂ ਰਾਜੀ-ਬਾਜੀ

*ਜਸਬੀਰ ਰਾਣਾ*

ਜਦੋਂ ਮੈਂ ਦਸਵੀਂ ਵਿਚੋਂ ਫੇਲ੍ਹ ਹੋ ਗਿਆ ਤਾਂ ਮੈਨੂੰ ਵੱਡੇ ਭਰਾ ਦੀ ਵਰਕਸ਼ਾਪ 'ਤੇ ਕੰਮ ਸਿਖਣ ਲਈ ਲਾ ਦਿੱਤਾ ਗਿਆ। ਵੱਡੇ ਭਰਾ ਨੂੰ ਸ਼ਾਮ ਨੂੰ ਇਕ ਦੋ ਪੈੱਗ ਲਾਉਣ ਦੀ ਆਦਤ ਸੀ ਅਤੇ ਲਿਆ ਕੇ ਵੀ ਮੈਨੂੰ ਹੀ ਦੇਣੀ ਪੈਣੀ ਸੀ। ਛੇ ਕੁ ਮਹੀਨੇ ਹੋਏ ਕੰਮ ਕਰਦੇ ਨੂੰ ਤਾਂ ਵੱਡੇ ਭਰਾ ਨੇ ਮੈਨੂੰ ਕਹਿਣਾ ਕਿ ਲੈ ਫੜ ਇੱਕ ਪੈੱਗ ਲਾ ਲੈ, ਥੱਕਿਆਂ ਹੋਵੇਂਗਾ, ਤਾਂ ਮੈਂ ਉਹੋ ਇੱਕ ਪੈਗ ਪੀ ਲੈਣਾ ਤਾਂ ਇਕ ਪੈਗ ਦਾ ਨਸ਼ਾ ਅਤੇ ਇਕ ਜਵਾਨੀ ਦਾ ਨਸ਼ਾ ਰਲ ਕੇ ਅਜੀਬ ਹੀ ਤਰ੍ਹਾਂ ਦਾ ਸਰੂਰ ਆਉਣਾ, ਇਹ ਸਿਲਸਲਾ ਸਾਲ ਦਰ ਸਾਲ ਚਲਦਾ ਰਿਹਾ।

ਫਿਰ ਜਦੋਂ ਕਿਤੇ ਵੱਡੇ ਭਰਾ ਨੂੰ ਬਾਹਰ ਅੰਦਰ ਜਾਣਾ ਪੈਂਦਾ ਤਾਂ ਮੈਂ ਪੈੱਗ ਪੀਣ ਲਈ ਆਪ ਹੀ ਜਾ ਕੇ ਲੈ ਆਉਣੀ। ਹੌਲੀ ਹੌਲੀ ਪੈਗ ਲਾਉਣ ਦਾ ਆਦੀ ਹੋ ਗਿਆ। ਵੀਹ ਇੱਕੀ ਸਾਲ ਦੀ ਉਮਰ ਹੋਈ ਤਾਂ ਵਿਆਹ ਵੀ ਹੋ ਗਿਆ, ਪਤਨੀ ਚੰਗੀ ਪੜ੍ਹੀ ਲਿਖੀ ਸੀ। ਪਰ ਪੈਗ ਲਾਉਣ ਦਾ ਕੰਮ ਦਿਨੋ ਦਿਨ ਵਧਦਾ ਗਿਆ ਇਥੋਂ ਤੱਕ ਕਿ ਸਵੇਰੇ ਹੀ ਪੀਣੀ ਸ਼ੁਰੂ ਕਰ ਦਿੱਤੀ।

ਹੌਲੀ ਹੌਲੀ ਪੈਸੇ ਦੀ ਕਮੀ ਹੋਣੀ ਸ਼ੁਰੂ ਹੋ ਗਈ। ਪੈਗ ਪੀਣ ਲਈ ਪੈਸੇ ਆਪਣੇ ਯਾਰਾਂ ਦੋਸਤਾਂ ਤੋਂ ਉਧਾਰ ਲੈਣੇ ਸ਼ੁਰੂ ਕਰ ਦਿੱਤੇ। ਕੁਝ ਸਮੇਂ ਬਾਦ ਯਾਰਾਂ ਦੋਸਤਾਂ ਨੇ ਵੀ ਮੂੰਹ ਫੇਰ ਲਿਆ। ਪਰ ਸ਼ਰਾਬ ਦੀ ਲਲਕ ਪੂਰੀ ਕਰਨ ਲਈ ਪੈਸੇ ਘਰੋਂ ਮੰਗਣੇ ਸ਼ੁਰੂ ਕਰ ਦਿੱਤੇ ਵਰਕਸ਼ਾਪ ਤੇ ਜਾਣਾ ਬੰਦ ਕਰ ਦਿੱਤਾ ਜਿਸ ਕਰਕੇ ਘਰ ਵਿਚ ਪੈਸੇ ਦੀ ਤੰਗੀ ਤੁਰਸ਼ੀ ਹੋਰ ਵੀ ਵਧਦੀ ਗਈ। ਘਰੋ ਵੀ ਪੈਸੇ ਮਿਲਣੇ ਬੰਦ ਹੋ ਗਏ।

ਫਿਰ ਸ਼ੁਰੂ ਹੋਇਆ ਆਂਢ-ਗੁਆਂਢ ਅਤੇ ਰਿਸ਼ਤੇਦਾਰਾਂ ਦੀਆਂ ਸਲਾਹਾਂ ਦਾ ਦੌਰ; ਕੋਈ ਕਹੇ ਇਸ ਨੂੰ ਬਾਹਰ ਦੀ ਕਸਰ ਹੈ ਤੇ ਕੋਈ ਕਹੇ ਇਸ ਨੂੰ ਕੁਝ ਖੁਆਇਆ ਗਿਆ ਹੈ। ਇਸ ਨੂੰ ਕਿਸੇ ਸਾਧ ਸਿਆਣੇ ਕੋਲੇ ਲੈ ਕੇ ਜਾਓ, ਉਹੋ ਹੀ ਠੀਕ ਕਰਣਗੇ। ਇੰਜ ਸ਼ੁਰੂ ਹੋਇਆ ਸਾਧਾਂ ਸਿਆਣਿਆਂ ਅਤੇ ਚੇਲੇ ਚਪਟਿਆਂ ਦੇ ਡੇਰੇ ਜਾਣ ਦਾ ਦੌਰ। ਜਿਸ ਵੀ ਸਾਧ ਸਿਆਣੇ ਕੋਲ ਜਾਣਾ ਤਾਂ ਉਸਨੇ ਇਹੀ ਹੀ ਕਹਿਣਾ ਕਿ ਇਸ ਨੂੰ ਬਾਹਰਲੀ ਕਸਰ ਹੈ। ਕਿਸੇ ਨੇ ਕਿਹਾ ਇਸਨੂੰ ਗਿਆਰਾਂ ਚੌਕੀਆਂ ਭਰਨੀਆਂ ਪੈਣਗੀਆਂ ਅਤੇ ਗਿਆਰਾਂ ਸੌ ਦੀ ਕੜਾਹੀ ਦੇਣੀ ਪਉਗੀ ਫਿਰ ਠੀਕ ਹੋਊਗਾ। ਜੋ ਕੁਝ ਵੀ ਸਿਆਣਿਆਂ ਨੇ ਕਿਹਾ ਘਰਦਿਆਂ ਨੇ ਘਰ ਦੀ ਸੁੱਖ ਸ਼ਾਂਤੀ ਲਈ ਸਭ ਕੁਝ ਕੀਤਾ ਪਰ ਫਰਕ ਕੋਈ ਨਾ ਪਿਆ। ਸ਼ਰਾਬ ਪੀਣ ਦਾ ਸਿਲਸਿਲਾ ਲਗਾਤਾਰ ਜਾਰੀ ਸੀ।

ਫਿਰ ਕਿਸੇ ਦੇ ਕਹਿਣ ਤੇ ਦੋਧਰ ਗਿਆਰਮੀ ਵਾਲੇ ਸੰਤਾਂ ਕੋਲੇ ਲੈ ਗਏ ਉਥੋਂ ਵੀ ਛੇ ਮਹੀਨੇ ਲੁੱਟ ਕਰਵਾ ਕੇ ਵਾਪਿਸ ਆ ਗਏ। ਉਸ ਤੋਂ ਬਾਅਦ ਦੱਸ ਪਈ ਬਾਜਾਖਾਨਾ ਬਰਨਾਲਾ ਰੋਡ ਤੇ ਪਿੰਡ ਡੋਡ ਦੇ ਸਾਧ ਦੀ ਜੋ ਬਾਬਾ ਵਡਭਾਗ ਸਿੰਘ ਦਾ ਚੇਲਾ ਸੀ। ਘਰਦਿਆਂ ਨੇ ਸਲਾਹ ਕੀਤੀ ਤੇ ਜਾ ਉਸਦੇ ਚਰਨੀ ਹੱਥ ਲਾਏ। ਮੈਨੂੰ ਸੰਤਾਂ ਦੇ ਸਾਹਮਣੇ ਬਿਠਾ ਦਿੱਤਾ ਤਾਂ ਉਸਨੇ ਮੈਨੂੰ ਦੇਖ ਕੇ ਕਿਹਾ ਕਿ ਇਸ ਵਿਚ ਤਾਂ ਬਹੁਤ ਤਕੜੀ ਚੀਜ਼ ਹੈ ਜੋ ਛੇਤੀ ਕਾਬੂ ਨਹੀਂ ਆਉਣੀ। ਇਸ ਲਈ ਗਿਆਰਾਂ ਚੌਕੀਆਂ ਭਰਨੀਆਂ ਪੈਣਗੀਆਂ, ਉਸ ਤੋਂ ਬਾਦ ਇਸ ਨੂੰ ਡੇਰਾ ਬਾਬਾ ਵਡਭਾਗ ਸਿੰਘ ਦੇ ਡੇਰੇ ਜਾਣਾ ਪਵੇਗਾ ਉਥੇ ਧੌਲੀ ਧਾਰ ਥੱਲੇ ਨਹਾ ਕੇ ਇਹ ਠੀਕ ਹੋ ਜਾਉਗਾ।

ਉਸ ਸਾਧ ਦੇ ਡੇਰੇ 'ਤੇ ਹੋਰ ਵੀ ਭੂਤ-ਪ੍ਰੇਤ ਤੇ ਕਸਰਾਂ ਵਾਲੇ ਲੋਕ ਚੌਕੀਆਂ ਭਰਨ ਆਉਂਦੇ ਜਿਨ੍ਹਾਂ ਵਿਚ ਜਿਆਦਾ ਨੌਜਵਾਨ ਮੁੰਡੇ-ਕੁੜੀਆਂ ਤੇ ਕੁਝ ਅੱਧਖੜ ਉਮਰ ਦੇ ਮਰਦ ਤੇ ਔਰਤਾਂ ਵੀ ਸ਼ਾਮਲ ਹੁੰਦੀਆਂ। ਚੌਂਕੀ ਲਾਉਣ ਤੋਂ ਪਹਿਲਾਂ ਸਾਰਿਆਂ ਨੂੰ ਥੋੜ੍ਹਾ ਥੋੜ੍ਹਾ ਪ੍ਰਸ਼ਾਦ ਖਾਣ ਲਈ ਦਿੱਤਾ ਜਾਂਦਾ। ਪ੍ਰਸ਼ਾਦ ਖਾਣ ਤੋਂ ਬਾਅਦ ਸਾਰਿਆਂ ਨੇ ਸਿਰ ਘੁਮਾਉਣੇ ਸ਼ੁਰੂ ਕਰ ਦੇਣੇ। ਪਰ ਮੈਂ ਸਿਰ ਨਾ ਘੁਮਾਉਣਾ ਬਸ ਅੱਖਾਂ ਮੀਚ ਕੇ ਬੈਠੇ ਰਹਿਣਾ। ਇਕ ਦੋ ਚੌਂਕੀਆਂ ਤਾਂ ਸਾਧ ਨੇ ਵੇਖਿਆ ਕਿ ਇਸ ਵਿਚ 'ਪੌਣ' ਆਉਂਦੀ ਹੀ ਨਹੀਂ ਤਾਂ ਉਸਨੇ ਆਪਣੇ ਚੇਲਿਆਂ ਨੂੰ ਕਹਿਣਾ ਕਿ ਇਸ ਦੀ ਪੱਗ ਲਾਹ ਦਿਓ ਤੇ ਜੂੜਾ ਵੀ ਖੋਲ੍ਹ ਕੇ ਵਾਲ ਖਿਲਾਰ ਦਿਓ ਤਾਂ ਸਾਧ ਦੇ ਆਖੇ ਲੱਗ ਕੇ ਉਨ੍ਹਾਂ ਨੇ ਉਵੇਂ ਹੀ ਕਰਨਾ ਅਤੇ ਮੇਰੇ ਵਾਲ ਫੜ ਕੇ ਮੇਰਾ ਸਿਰ ਘੁਮਾਉਣ ਦੀ ਕੋਸ਼ਿਸ਼ ਕਰਣੀ, ਥੋੜ੍ਹਾ ਧੌਲ-ਧੱਪਾ ਵੀ ਕਰ ਦੇਣਾ। ਇਸ ਤੇ ਮੈਨੂੰ ਬਹੁਤ ਗੁੱਸਾ ਆਉਣਾ ਕਿ ਉਠ ਕੇ ਸਾਰਿਆਂ ਦੇ ਥੱਪੜ ਮਾਰਾਂ ਪਰ ਸਾਧ ਦੇ ਸੰਗਲ ਅਤੇ ਡੰਡਿਆਂ ਤੋਂ ਡਰਦੇ ਨੇ ਚੁੱਪ ਹੋ ਜਾਣਾ।

ਇਸੇ ਹੀ ਤਰ੍ਹਾਂ ਇਕ ਚੌਂਕੀ 'ਤੇ ਮੇਰੇ ਵਾਲ ਫੜ ਕੇ ਮੇਰਾ ਸਿਰ ਘੁਮਾ ਰਿਹਾ ਸੀ ਅਤੇ ਮੈਨੂੰ ਪੁੱਛ ਰਿਹਾ ਸੀ ਕਿ ਬੋਲ ਤੂੰ ਕੌਣ ਹੈ ਤਾਂ ਅੱਕ ਕੇ ਮੇਰੇ ਮੂੰਹੋਂ ਅਚਾਨਕ ਹੀ ਨਿਕਲ ਗਿਆ ਕਿ ਮੁਸਲਮਾਨ। ਤਾਂ ਉਸਨੇ ਕਿਹਾ ਕਿ ਕੀ ਨਾਂ ਹੈ ਤੇਰਾ, ਤਾਂ ਮੈਂ ਚੱਕਰ ਵਿਚ ਪੈ ਗਿਆ ਕਿ ਕੀ ਨਾਂ ਦੱਸਾਂ, ਮੈਨੂੰ ਤਾਂ ਕਿਸੇ ਮੁਸਲਮਾਨ ਦਾ ਨਾਂ ਹੀ ਪਤਾ ਨਹੀਂ ਸੀ। ਅਚਾਨਕ ਮੇਰੇ ਦਿਮਾਗ ਵਿਚ ਆ ਗਿਆ ਮੇਰੇ ਵੱਡੇ ਅਫਸਰ ਦਾ ਨਾਂ ਜੋ ਕਿ ਇਕ ਮੁਸਲਮਾਨ ਕੌਮ ਵਿਚੋਂ ਸੀ ਮੈਂ ਉਸੇ ਦਾ ਨਾਂ ਹੀ ਲੈ ਦਿੱਤਾ, ਉਦੋਂ ਮੈਨੂੰ ਸਰਕਾਰੀ ਨੌਕਰੀ ਮਿਲ ਚੁੱਕੀ ਸੀ।

ਗਿਆਰਾਂ ਚੌਂਕੀਆਂ ਪੂਰੀਆਂ ਹੋਣ ਤੋਂ ਬਾਦ ਅਸੀਂ ਸਾਰੀ ਸੰਗਤ ਡੇਰਾ ਬਾਬਾ ਵਡਭਾਗ ਸਿੰਘ ਚਲੇ ਗਏ। ਸ਼ਾਮ ਹੋ ਚੁੱਕੀ ਸੀ ਅਸੀਂ ਸਾਰੇ ਟੱਰਕ ਤੋਂ ਉਤਰੇ ਅਤੇ ਚਾਹ ਪਾਣੀ ਪੀਣ ਤੋਂ ਬਾਦ ਅਸੀਂ ਗੁਰੂਦੁਆਰੇ ਮੱਥਾ ਟੇਕਣ ਚਲੇ ਗਏ। ਗੁਰਦੁਆਰੇ ਅੰਦਰ ਜਾਕੇਂ ਦੇਖਿਆ ਕਿ ਕਸਰਾਂ ਅਤੇ ਕਥਿਤ ਭੂਤ-ਪ੍ਰੇਤ ਚਿੰਬੜੇ ਲੋਕਾਂ ਦਾ ਬਹੁਤ ਇਕੱਠ ਸੀ। ਸਾਰੇ ਚੀਕਾਂ ਮਾਰ ਰਹੇ ਸੀ ਅਤੇ ਚੇਲੇ ਢੋਲਕੀਆਂ ਛੈਣੇ ਖੜਕਾ ਕੇ ਉਨ੍ਹਾਂ ਦੇ ਚੀਕ-ਚਿਹਾੜੇ ਨੂੰ ਹੋਰ ਵੀ ਉਚਾ ਅਤੇ ਡਰਾਉਣਾ ਕਰ ਰਹੇ ਸੀ। ਮੈਂ ਬਿਨਾਂ ਮੱਥਾ ਟੇਕਿਆ ਹੀ ਉਥੋਂ ਵਾਪਿਸ ਕਮਰੇ ਵਿਚ ਆ ਗਿਆ ਤੇ ਅਰਾਮ ਕਰਨ ਲੱਗਾ। ਕਰੀਬ ਰਾਤ ਬਾਰਾਂ ਇਕ ਵਜੇ ਦੂਸਰੇ ਵੀ ਆ ਗਏ। ਉਨ੍ਹਾਂ ਨੇ ਆਉਂਦਿਆ ਹੀ ਕਿਹਾ ਕਿ ਸੁਭ੍ਹਾ ਸਾਰਿਆਂ ਨੇ ਧੌਲੀ ਧਾਰ ਥੱਲੇ ਇਸ਼ਨਾਨ ਕਰਨ ਜਾਣਾ ਹੈ। ਸਵੇਰੇ ਉਠੇ ਅਤੇ ਚਾਹ ਪਾਣੀ ਪੀਣ ਤੋਂ ਬਾਅਦ ਅਸੀਂ ਉਥੋਂ ਦੋ ਕੁ ਸੌ ਮੀਟਰ ਉੱਚੀ ਪਹਾੜੀ ਤੋਂ ਥੱਲੇ ਧੌਲੀ ਧਾਰ ਥੱਲੇ ਇਸ਼ਨਾਨ ਕਰਨ ਚਲੇ ਗਏ। ਜਦੋਂ ਥੱਲੇ ਜਾਕੇ ਦੇਖਿਆ ਤਾਂ ਉਥੇ ਬਹੁਤ ਹੀ ਰਸ਼ ਸੀ। ਮਾਨਸਿਕ ਰੋਗੀ ਨੌਜਵਾਨ ਮੁੰਡੇ ਕੁੜੀਆਂ ਅਤੇ ਅਧਖੜ੍ਹ ਉਮਰ ਦੇ ਮਰਦ ਅਤੇ ਔਰਤਾਂ ਉਸ ਧੌਲੀ ਧਾਰ ਥੱਲੇ ਨਹਾ ਰਹੇ ਸੀ ਅਤੇ ਬਹੁਤ ਹੀ ਚੀਕ ਚਿਹਾੜਾ ਪਾ ਰਹੇ ਸੀ। ਇਹ ਸਾਰਾ ਕੁਝ ਦੇਖ ਕੇ ਮਨ ਬਹੁਤ ਦੁਖੀ ਹੋਇਆ ਕਿ ਇਹੋ ਜਿਹਾ ਗੰਦਾ

ਤੀਰਥ ਸਥਾਨ ਦੁਨੀਆਂ 'ਤੇ ਕਿਤੇ ਵੀ ਨਹੀਂ ਹੋਣਾ ਜਿਥੇ ਧੀਆਂ, ਭੈਣਾਂ ਅਤੇ ਮਾਂ-ਪਿਓ ਦੀ ਇੱਜ਼ਤ ਨੂੰ ਸ਼ਰੇਆਮ ਸਭ ਦੇ ਸਾਹਮਣੇ ਨੰਗਾ ਕੀਤਾ ਜਾਂਦਾ ਹੋਵੇ। ਇਸ ਦ੍ਰਿਸ਼ ਨੂੰ ਦੇਖ ਕੇ ਜੋ ਸ਼ਰਮ ਮੈਂ ਮਹਿਸੂਸ ਕੀਤੀ ਉਹੋ ਲਿਖਣੀ ਲਫਜ਼ਾਂ ਤੋਂ ਬਾਹਰ ਦੀ ਗੱਲ ਹੈ। ਮੈਂ ਉਥੇ ਨਹਾਤੇ ਤੋਂ ਬਿਨਾਂ ਹੀ ਉਪਰ ਆਗਿਆ।

ਉਥੋਂ ਅਸੀਂ ਉਸੇ ਸਾਧ ਨਾਲ ਵਾਪਿਸ ਡੇਰੇ ਆ ਗਏ। ਇਸ ਸਾਧ ਦਾ ਡੇਰਾ ਆਪਣੇ ਘਰ ਵਿਚ ਹੀ ਬਣਾਇਆ ਹੋਇਆ ਸੀ। ਇਥੋਂ ਅਸੀਂ ਵਾਪਿਸ ਫਰੀਦਕੋਟ ਆਉਣਾ ਸੀ। ਰਸਤੇ ਵਿਚ ਮੇਰੇ ਬੀਬੀ ਜੀ ਦੀ ਘਰ੍ਹਾਂ ਵਿਚੋਂ ਲਗਦੀ ਭੈਣ ਪਿੰਡ ਬਰਗਾੜੀ ਵਿਚ ਰਹਿੰਦੇ ਸਨ। ਅਸੀਂ ਉਨ੍ਹਾਂ ਨੂੰ ਮਿਲਣ ਉਨ੍ਹਾਂ ਦੇ ਘਰ ਬਰਗਾੜੀ ਚਲੇ ਗਏ। ਚਾਹ ਪਾਣੀ ਪੀਣ ਤੋਂ ਬਾਅਦ ਉਨ੍ਹਾਂ ਨੇ ਸਾਡੀ ਸੁਖਸਾਂਦ ਪੁੱਛੀ ਤਾਂ ਬੀਬੀ ਜੀ ਨੇ ਸਾਰੀ ਰਾਮ ਕਹਾਣੀ ਉਨ੍ਹਾਂ ਨੂੰ ਸੁਣਾ ਦਿੱਤੀ। ਤਾਂ ਉਨ੍ਹਾਂ ਨੇ ਕਿਹਾ ਕਿ ਇਹੋ ਜਿਹੇ ਭੂਤ-ਪ੍ਰੇਤ ਦੇ ਵਿਗੜੇ ਕੇਸ ਤਾਂ ਸਾਡੇ ਪਿੰਡ ਬਰਗਾੜੀ ਵਿਚ ਤਰਕਸ਼ੀਲ ਸੁਸਾਇਟੀ ਦੇ ਮੈਂਬਰ ਹਰ ਐਤਵਾਰ ਦੇ ਐਤਵਾਰ ਠੀਕ ਕਰਦੇ ਹਨ। ਉਹ ਵੀ ਕਿਸੇ ਪੈਸੇ ਧੇਲੇ ਤੋਂ ਬਿਨਾਂ, ਉਨ੍ਹਾਂ ਨੇ ਸਾਨੂੰ ਐਤਵਾਰ ਨੂੰ ਬਰਗਾੜੀ ਆਉਣ ਲਈ ਤਾਕੀਦ ਕਰ ਦਿੱਤੀ।

ਅਗਲੇ ਐਤਵਾਰ ਅਸੀਂ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਕੋਲ ਪਹੁੰਚ ਗਏ। ਮੇਰੀ ਵਾਰੀ ਆਈ ਤਾਂ ਉਨ੍ਹਾਂ ਨੇ ਆਪਣੀ ਜਾਣ ਪਹਿਚਾਣ ਮੇਰੇ ਨਾਲ ਕਰਵਾਈ ਤਾਂ ਮੈਨੂੰ ਪਤਾ ਲੱਗਾ ਕਿ ਕ੍ਰਿਸ਼ਨ ਬਰਗਾੜੀ ਤਰਕਸ਼ੀਲ ਸੁਸਾਇਟੀ ਦਾ ਪ੍ਰਧਾਨ ਹੈ। ਮੇਰੇ ਬਾਰੇ ਵਿਚ ਵੀ ਕ੍ਰਿਸ਼ਨ ਨੇ ਸਾਰਾ ਕੁਝ ਪੁਛਿਆ ਅਤੇ ਤਰਕ ਦੀਆਂ ਦਲੀਲਾਂ ਨਾਲ ਪੂਰਾ ਇਕ ਘੰਟਾ ਮੈਨੂੰ ਸਮਝਾਉਂਦੇ ਰਹੇ ਕਿ ਭੂਤ-ਪ੍ਰੇਤ ਜਾਂ ਕਸਰ ਵਰਗੀਆਂ ਕੋਈ ਵੀ ਗੈਬੀ ਸ਼ਕਤੀਆਂ ਨਹੀਂ ਹੁੰਦੀਆਂ ਜਿਹੜੀਆਂ ਆਦਮੀ ਨੂੰ ਚਿੰਬੜ ਸਕਣ। ਇਹ ਤਾਂ ਸਾਡੇ ਮਨਾਂ ਦੇ ਵਹਿਮ ਹੀ ਹੁੰਦੇ ਹਨ। ਇਕ ਘੰਟਾ ਸਮਝਾਉਣ ਤੋਂ ਬਾਦ ਉਨ੍ਹਾਂ ਨੇ ਮੈਨੂੰ ਅਗਲੇ ਐਤਵਾਰ ਫਿਰ ਆਉਣ ਲਈ ਕਿਹਾ ਅਤੇ ਤੁਰਨ ਤੋਂ ਪਹਿਲਾਂ ਉਨ੍ਹਾਂ ਨੇ ਮੈਨੂੰ ਇਕ ਕਿਤਾਬ 'ਤੇ ਦੇਵ ਪੁਰਸ਼ ਹਾਰ ਗਏ' ਦਿੱਤੀ। ਜੋ ਕਿ ਮੈਂ ਦੋ ਤਿੰਨ ਦਿਨਾਂ ਵਿਚ ਹੀ ਪੜ੍ਹ ਦਿੱਤੀ। ਇਹ ਕਿਤਾਬ ਪੜ੍ਹ ਕੇ ਮਨ ਕਾਫੀ ਹੱਦ ਤੱਕ ਠੀਕ ਹੋ ਗਿਆ ਸੀ।

ਅਗਲੇ ਐਤਵਾਰ ਅਸੀਂ ਫਿਰ ਬਰਗਾੜੀ ਗਏ ਤੇ ਕ੍ਰਿਸ਼ਨ ਬਾਈ ਨੇ ਮੈਨੂੰ ਫਿਰ ਤਰਕ ਦੀਆਂ ਦਲੀਲਾਂ ਦਿੱਤੀਆਂ ਅਤੇ ਸ਼ਰਾਬ ਛੱਡਣ ਲਈ ਕਿਹਾ। ਉਨ੍ਹਾਂ ਦਲੀਲਾਂ ਦਾ ਮੇਰੇ ਮਨ 'ਤੇ ਕਾਫੀ ਪ੍ਰਭਾਵ ਪਿਆ ਅਤੇ ਹੌਲੀ ਹੌਲੀ ਦੋ ਮਹੀਨਿਆਂ ਵਿਚ ਸ਼ਰਾਬ ਛੱਡ ਦਿੱਤੀ। ਤਰਕਸ਼ੀਲ ਸਾਹਿਤ ਪੜ੍ਹਨਾ ਸ਼ੁਰੂ ਕਰ ਦਿੱਤਾ ਤਾਂ ਮੇਰੇ ਮਨ ਵਿਚੋਂ ਸਾਰੇ ਭੂਤ-ਪ੍ਰੇਤ ਦਾ ਡਰ ਖਤਮ ਹੋ ਗਿਆ। ਮੇਰੇ ਘਰਦਿਆਂ ਨੂੰ ਵੀ ਸਮਝਾ ਦਿੱਤਾ ਕਿ ਕੋਈ ਵੀ ਭੂਤ-ਪ੍ਰੇਤ ਨਹੀਂ ਹੁੰਦੇ। ਇਹ ਤਾਂ ਭੋਲੇ-ਭਾਲੇ ਲੋਕਾਂ ਨੂੰ ਲੁੱਟਣ ਲਈ ਸਾਧਾਂ ਸਿਆਣਿਆਂ ਦੀਆਂ ਬਣਾਈਆਂ ਹੋਈਆਂ ਗੱਲਾਂ ਹੀ ਹਨ।

ਸੋ ਅੱਜ ਮੈਂ ਖੁਦ ਇਨ੍ਹਾਂ ਵਿਚਾਰਾਂ ਦਾ ਧਾਰਨੀ ਹੁੰਦਾ ਹੋਇਆ ਤਰਕਸ਼ੀਲ ਸੁਸਾਇਟੀ ਫਰੀਦਕੋਟ ਇਕਾਈ ਦਾ ਮੈਂਬਰ ਵੀ ਹਾਂ। ਹਾਂ ਮੈਂ ਇੰਨ੍ਹਾਂ ਜ਼ਰੂਰ ਠੋਕ ਵਜਾ ਕੇ ਕਹਿ ਸਕਦਾ ਹਾਂ ਕਿ ਅੱਠ ਨੌ ਸਾਲ ਜਿੰਨਿਆਂ ਵੀ ਸਾਧਾਂ ਸੰਤਾਂ ਕੋਲ ਅਸੀਂ ਗਏ ਉਨ੍ਹਾਂ ਵਿਚੋਂ ਕਿਸੇ ਨੇ ਵੀ ਇਹ ਗੱਲ ਮੇਰੇ ਘਰਦਿਆਂ ਨੂੰ ਨਹੀਂ ਦੱਸੀ ਕਿ ਇਸ ਵਿਚ ਕੋਈ ਭੂਤ ਪ੍ਰੇਤ ਨਹੀਂ ਹੈ ਇਹ ਤਾਂ ਸਿਰਫ ਸ਼ਰਾਬ ਪੀਣ ਲਈ ਪਖੰਡ ਹੀ ਕਰਦਾ ਹੈ। ਘਰਦਿਆਂ ਨੂੰ ਸਮਝਾਉਣਾ ਤਾਂ ਇਕ ਪਾਸੇ ਸਗੋਂ ਹੋਰ ਵੀ ਉਲਝਣਾ ਵਿਚ ਪਾਉਂਦੇ ਰਹੇ ਅਤੇ ਉਨ੍ਹਾਂ ਦੀ ਲੁੱਟ ਕਰਦੇ ਰਹੇ।

ਸੋ ਮੇਰੀ ਸੂਝਵਾਨ ਲੋਕਾਂ ਨੂੰ ਬੇਨਤੀ ਹੈ ਕਿ ਆਪਣੀ ਸੋਚ ਨੂੰ ਤਰਕਸ਼ੀਲ ਬਨਾਉਣ ਅਤੇ ਆਪਣੀ ਖੂਨ-ਪਸੀਨੇ ਦੀ ਕਮਾਈ ਨੂੰ ਫਰੇਬੀ ਸਾਧਾਂ-ਸੰਤਾਂ ਮਗਰ ਲੱਗ ਕੇ ਅਜਾਈ ਖਰਾਬ ਨਾ ਕਰਨ।

## ਓਪਰੀ ਕਸਰ

*ਰਕੇਸ਼ ਹੈਪੀ, ਚੋਹਲਾ ਸਾਹਿਬ*

ਅਗਿਆਨਤਾ ਕਾਰਨ ਕਈ ਵਾਰ ਲੋਕ ਬਿਮਾਰੀ ਦਾ ਇਲਾਜ ਕਿਸੇ ਮਾਹਿਰ ਡਾਕਟਰ ਤੋਂ ਕਰਵਾਉਣ ਦੀ ਬਜਾਏ, ਅਖੌਤੀ ਸਾਧਾਂ, ਸੰਤਾਂ ਦੇ ਚੱਕਰ ਵਿਚ ਪੈ ਜਾਂਦੇ ਹਨ। ਇਸ ਤਰ੍ਹਾਂ ਦੇ ਚੱਕਰਾਂ ਵਿੱਚ ਕਈ ਵਾਰ ਫਾਇਦੇ ਦੀ ਬਜਾਏ ਜਾਨੀ-ਮਾਲੀ ਨੁਕਸਾਨ ਹੋ ਜਾਂਦਾ ਹੈ। ਪਰ ਜੇ ਕਿਤੇ ਕੋਈ ਸੂਝਵਾਨ ਵਿਅਕਤੀ ਮਿਲ ਜਾਵੇ, ਤਾਂ ਉਹ ਚੰਗੇ ਰਾਹ ਪਾ ਦਿੰਦਾ ਹੈ। ਇਸ ਤਰ੍ਹਾਂ ਦੀ ਹੀ ਘਟਨਾ ਪਿਛਲੇ ਦਿਨੀਂ ਇਸ ਇਲਾਕੇ ਵਿਚ ਵਾਪਰੀ ਜਦੋਂ ਚੋਹਲਾ ਸਾਹਿਬ ਬੱਸ ਅੱਡੇ ਤੋਂ ਰੂੜੀਵਾਲਾ ਜਾ ਰਹੇ ਇੱਕ ਘੜੁੱਕੇ ਵਿੱਚ ਇਕ ਔਰਤ, ਜਿਸ ਨਾਲ ਇਕ ਜਵਾਨ ਲੜਕੀ ਵੀ ਸੀ, ਨੇ ਲਾਗੇ ਬੈਠੀ ਹੋਈ ਮੈਡਮ ਸ਼ਵਿੰਦਰ ਕੌਰ ਤੇ ਉਨ੍ਹਾਂ ਦੇ ਪਤੀ ਫੌਜੀ ਪ੍ਰਤਾਪ ਸਿੰਘ, ਜਿਨ੍ਹਾਂ ਦਾ ਰੂੜੀਵਾਲੇ ਪਿੰਡ ਵਿਚ ਆਪਣਾ ਪਰਾਈਵੇਟ ਸਕੂਲ ਹੈ, ਨੂੰ ਪੁੱਛਿਆ, 'ਤੁਹਾਡੇ ਪਿੰਡ ਵਿੱਚ ਇਕ ਔਰਤ ਵਿੱਚ ਮਾਤਾ ਦਾ ਪਹਿਰਾ ਆਉਂਦਾ ਹੈ। ਉਸਦਾ ਘਰ ਕਿੱਥੇ ਹੈ?' ਤਾਂ ਮੈਡਮ ਸ਼ਵਿੰਦਰ ਕੌਰ ਨੇ ਪੁੱਛਿਆ, 'ਤੁਹਾਨੂੰ ਉਸ ਔਰਤ ਤਾਂਈ ਕੀ ਕੰਮ ਹੈ?' ਉਸ ਔਰਤ ਨੇ ਜਵਾਬ ਦਿੱਤਾ, 'ਇਹ ਮੇਰੀ ਧੀ ਨੂੰ ਓਪਰੀ ਕਸਰ ਹੈ, ਉਸ ਕੋਲੋਂ ਇਸਦਾ ਇਲਾਜ ਕਰਾਉਣਾ ਹੈ।'

ਮੈਡਮ ਸ਼ਵਿੰਦਰ ਕੌਰ ਨੇ ਕਿਹਾ ਕਿ 'ਪਹਿਲੀ ਗੱਲ ਤਾਂ ਇਸ ਤਰ੍ਹਾਂ ਦੀ ਕੋਈ ਵੀ ਔਰਤ ਸਾਡੇ ਪਿੰਡ ਵਿਚ ਨਹੀਂ ਹੈ, ਬਾਕੀ ਰਹੀ ਕਸਰ ਦੀ ਗੱਲ, ਇਹ ਸਭ ਸਾਡੇ ਵਹਿਮ-ਭਰਮ ਹੀ ਹਨ।' ਫੇਰ ਮੈਡਮ ਸਵਿੰਦਰ ਕੌਰ ਤੇ ਉਨ੍ਹਾਂ ਦੇ ਪਤੀ ਉਨ੍ਹਾਂ ਦੋਨਾਂ ਨੂੰ ਆਪਣੇ ਨਾਲ ਆਪਣੇ ਸਕੂਲ ਵਿਚ ਲੈ ਗਏ। ਚਾਹ-ਪਾਣੀ ਪੀਣ ਤੋਂ ਬਾਅਦ ਮੈਡਮ ਨੇ ਲੜਕੀ ਨੂੰ ਵੱਖਰੇ ਕਮਰੇ ਵਿਚ ਲਿਜਾਕੇ ਉਸ ਨਾਲ ਗੱਲਬਾਤ ਕੀਤੀ ਤਾਂ ਬੜੀ ਹੈਰਾਨੀ ਜਨਕ ਗੱਲ ਸਾਹਮਣੇ ਆਈ। ਲੜਕੀ ਨੇ ਦੱਸਿਆ, 'ਮੈਨੂੰ ਕੋਈ ਓਪਰੀ ਕਸਰ ਨਹੀਂ। ਮੈਂ ਮੈਟ੍ਰਿਕ ਕੀਤੀ ਹੋਈ ਹੈ, ਮੈਂ ਅੱਗੇ ਪੜ੍ਹਨਾ ਚਾਹੁੰਦੀ ਹਾਂ। ਮੇਰੇ ਮਾਪੇ ਮੈਨੂੰ ਪੜ੍ਹਾਉਣਾ ਨਹੀਂ ਚਾਹੁੰਦੇ ਜਦ ਕਿ ਮੈਨੂੰ ਪੜ੍ਹਨ ਦਾ ਬਹੁਤ ਸ਼ੌਕ ਹੈ। ਮੇਰਾ ਪੜ੍ਹਾਈ ਦਾ ਸ਼ੌਕ ਨਾ ਪੂਰਾ ਹੋਣ ਕਰਕੇ ਮੈਂ ਮਾਨਸਿਕ ਤੌਰ ਤੇ ਪ੍ਰੇਸ਼ਾਨ ਰਹਿੰਦੀ ਹਾਂ। ਮੇਰੇ ਮਾਪੇ ਮੇਰੇ ਜ਼ਜਬਾਤ ਨਹੀਂ ਸਮਝ ਰਹੇ।'

ਮੈਡਮ ਨੇ ਲੜਕੀ ਦੀ ਮਾਂ ਨੂੰ ਸਾਰੀ ਗੱਲ ਦੱਸੀ ਤੇ ਸਮਝਾਇਆ ਕਿ ਤੁਸੀਂ ਆਪਣੀ ਲੜਕੀ ਨੂੰ ਹੋਰ ਅੱਗੇ ਪੜ੍ਹਾਓ ਸਭ ਠੀਕ ਹੋ ਜਾਵੇਗਾ। ਲੜਕੀ ਨੇ ਵੀ ਵਾਅਦਾ ਕੀਤਾ ਕਿ ਜੇ ਮੈਂ ਪੜ੍ਹਾਈ ਠੀਕ ਨਾ ਕਰਾ ਤਾਂ ਬੇਸ਼ਕ ਮੈਨੂੰ ਨਾ ਪੜ੍ਹਾਇਓ। ਇਸ ਤਰ੍ਹਾਂ ਮੈਡਮ ਸ਼ਵਿੰਦਰ ਕੌਰ ਦੇ ਸਮਝਾਉਣ ਤੇ ਉਹ ਵਾਪਸ ਆਪਣੇ ਘਰੀਂ ਚਲੀਆਂ ਗਈਆਂ। ਤੇ ਫਿਰ ਇਕ ਮਹੀਨੇ ਪਿੱਛੋਂ ਲੜਕੀ ਦੀ ਮਾਂ ਨੇ ਆ ਕੇ ਮੈਡਮ ਸਵਿੰਦਰ ਕੌਰ ਦਾ ਬਹੁਤ-ਬਹੁਤ ਧੰਨਵਾਦ ਕੀਤਾ ਤੇ ਦੱਸਿਆ ਕਿ ਹੁਣ ਸਭ ਠੀਕ ਠਾਕ ਹੈ।



# ਪਖੰਡੀਆਂ ਨੂੰ ਹਾਰ

### ਬਾਬਾ ਬਣੇ ਬੱਚੇ ਏਕਜੋਤ ਦਾ ਪਰਦਾਫਾਸ਼

ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਇਕਾਈਆਂ ਨੌਸ਼ਹਿਰਾ ਮੱਝਾ ਸਿੰਘ ਅਤੇ ਗੁਰਦਾਸਪੁਰ ਦੇ ਮੈਂਬਰਾਂ ਨੇ ਮਿਲ ਕੇ ਗੁਰਦਾਸਪੁਰ ਨੇੜਲੇ ਬਰਿਆਰ ਪਿੰਡ (ਘੁੱਲਾ) ਵਿਖੇ 6 ਸਾਲਾ ਬਾਬਾ ਬਣੇ ਬੱਚੇ ਏਕਜੋਤ ਸਿੰਘ, ਜਿਸਦੇ ਪਰਿਵਾਰਿਕ ਮੈਂਬਰਾਂ ਵੱਲੋਂ ਅੰਧ ਵਿਸ਼ਵਾਸੀ ਧਾਰਨਾਵਾਂ ਤਹਿਤ ਆਪਣੇ ਖੇਤਾਂ ਵਿਚ ਬਾਬਾ ਗੁੱਜਾ ਪੀਰ ਦਾ ਅਸਥਾਨ ਬਣਾ ਕੇ ਲੋਕਾਂ ਅੰਦਰ ਦੁਖੜੇ ਹੱਲ ਕਰਨ ਦਾ ਢੌਂਗ ਰਚਾ ਕੇ ਲੁੱਟਿਆ ਜਾਂਦਾ ਹੈ ਉਸਦਾ ਪਰਦਾਫਾਸ਼ ਕੀਤਾ ਗਿਆ। ਇਸ ਕਾਰਵਾਈ ਸਮੇਂ ਜਿਥੇ ਬਰਿਆਰ ਪੁਲਿਸ ਚੌਂਕੀ ਦੇ ਇੰਚਾਰਜ ਦੀ ਭੂਮਿਕਾ ਗੈਰ-ਸਹਿਯੋਗੀ ਰਹੀ ਉਥੇ ਇਕਾਈ ਨ. ਮ. ਸਿੰਘ ਵੱਲੋ ਗੁਰਨਾਮ ਤੱਖਰ, ਸਵਿੰਦਰ ਸਿੰਘ ਭੋਜਾ, ਸਤਨਾਮ ਸਿੰਘ ਕਿਰਤੀ, ਮੱਖਣ ਸਿੰਘ ਆਰੇਵਾਲਾ, ਬਚਿੱਤਰ ਕੁਹਾੜ, ਦਿਲਬਾਗ ਚਾਹਲ, ਸੰਦੀਪ ਕੁਮਾਰ ਅਤੇ ਇਕਾਈ ਗੁਰਦਾਸਪੁਰ ਵੱਲੋਂ ਜਗਮੋਹਨ ਗੁਰਦਾਸਪੁਰੀ, ਰਾਮ ਸਿੰਘ ਚੰਦੂ ਵਡਾਲਾ, ਨਿਸ਼ਾਨ ਸਿੰਘ, ਪਰਗਟ ਸਿੰਘ, ਕਮਲਜੀਤ ਅਤੇ ਤ੍ਰਿਲੋਚਨ ਸਿੰਘ ਗੁਰਦਾਸਪੁਰੀ ਹੋਰਾਂ ਦਾ ਰੋਲ ਸਰਾਹੁਣਯੋਗ ਸੀ। ਇਸ 6 ਸਾਲਾ ਬੱਚੇ, ਜਿਸ ਨੂੰ ਸਿਰਫ ਬਚਪਨ ਦੀਆਂ ਖੇਡਾਂ ਤੋਂ ਇਲਾਵਾ ਦੁਨੀਆਂਦਾਰੀ ਦਾ ਕੋਈ ਇਲਮ ਤੀਕ ਨਹੀਂ ਹੈ, ਉਸਨੂੰ ਕਿਸੇ ਮਨਸ਼ਾ ਤਹਿਤ ਹੀ ਉਸ ਦੇ ਚਾਚੇ ਵੱਲੋਂ ਜਗ੍ਹਾ ਦਾ ਮੁਖੀ ਬਣਾਕੇ ਪੇਸ਼ ਕੀਤਾ ਜਾਣਾ ਤਰਕਸ਼ੀਲਾਂ ਨੂੰ ਕਿਸੇ ਗੁੱਝੇ ਭੇਦ ਦੀ ਸਾਜਿਸ਼ ਲੱਗਾ। ਕਾਫੀ ਜਦੋਂ ਜਹਿਦ ਤੋਂ ਬਾਅਦ ਤਰਕਸ਼ੀਲ ਸਾਥੀ ਆਪਣੀ ਗੱਲ ਕਹਿਣ ਵਿੱਚ ਕਾਮਯਾਬ ਹੋਏ। ਇਸ ਦੌਰਾਨ ਹੀ ਜਗ੍ਹਾ ਦੀ ਸ਼ਰਧਾਲੂ ਇਕ ਅੰਧ ਵਿਸ਼ਵਾਸੀ ਔਰਤ ਚੌਂਕੀ ਦੇਣ ਦਾ ਢੌਂਗ ਰਚਨ ਲੱਗੀ ਜਿਸਨੂੰ ਸਤਨਾਮ ਕਿਰਤੀ ਨੇ ਕੜਛੀ ਵਿੱਚ ਮਿਰਚਾਂ ਬਾਲ ਕੇ ਚੌਂਕੀ ਦੇਣੋ ਹਟਾ ਦਿੱਤਾ। ਇਸ ਤਰ੍ਹਾਂ ਤਰਕਸ਼ੀਲਾਂ ਨੇ ਪੁਲਿਸ ਦੇ ਅਸਹਿਯੋਗ ਦੇ ਬਾਵਜੂਦ ਆਪਣੀ ਸੂਝਬੂਝ ਨਾਲ ਇਸ ਪਾਖੰਡ ਦੀ ਦੁਕਾਨ ਦਾ ਪਰਦਾਫਾਸ਼ ਕੀਤਾ। ਇਸ ਮੌਕੇ ਮੱਖਣ ਸਿੰਘ ਜੀ ਆਰੇਵਾਲਾ, ਗੁਰਨਾਮ ਤੱਖਰ, ਸਵਿੰਦਰ ਭੋਜਾ, ਸੁਲਖੱਣ ਸਿੰਘ, ਅਤੇ ਸਤਨਾਮ ਸਿੰਘ ਕਿਰਤੀ ਨੇ ਆਪਣੇ ਪ੍ਰਭਾਵਸ਼ਾਲੀ ਭਾਸ਼ਨ ਰਾਹੀ ਹਾਜ਼ਿਰ ਲੋਕਾਂ ਨੂੰ ਦੁੱਖਾਂ ਦੇ ਹੱਲ ਲਈ ਵਿਗਿਆਨਕ ਸੋਚ ਨਾਲ ਜੁੜਨ ਲਈ ਪ੍ਰੇਰਿਆ।

### ਮੁੰਡਾ ਦੇਣ ਵਾਲੇ ਬਾਬੇ ਦਾ ਪਰਦਾਫਾਸ਼

ਇਕਾਈ ਨੌਸ਼ਹਿਰਾ ਮੱਝਾ ਸਿੰਘ ਜਿਲ੍ਹਾ (ਗੁਰਦਾਸਪੁਰ) ਨੂੰ ਲਿਖਤੀ ਸ਼ਿਕਾਇਤ ਮਿਲਣ ਤੇ ਦੀਨਾਨਗਰ ਕਸਬੇ ਦੀ ਬੁੱਕਲ ਵਿਚ ਵਸਦੇ ਛੋਟੇ ਜਹੇ ਪਿੰਡ ਅਵਾਖਾਂ ਦੇ ਢੌਂਗੀ ਸਾਧ ਦੇਵਰਾਜ ਉਰਫ ਕਾਲੇ ਦਾ ਤਰਕਸ਼ੀਲ ਟੀਮ ਵੱਲੋ ਦੀਨਾ ਨਗਰ ਥਾਣੇ ਦੀ ਪੁਲਿਸ ਦੀ ਮਦਦ ਨਾਲ ਲੋਕਾਂ ਦੀ ਕਚਹਿਰੀ ਵਿਚ ਪਰਦਾਫਾਸ਼ ਕੀਤਾ ਗਿਆ। ਹਫਤਾ ਕੁ ਪਹਿਲਾਂ ਇਕਾਈ ਦੇ ਪ੍ਰਧਾਨ ਸਵਿੰਦਰ ਸਿੰਘ ਨੂੰ ਸ਼ਿਕਾਇਤ ਮਿਲੀ ਕਿ ਉਕਤ ਬਾਬਾ ਕੁੱਕੜ ਦੀ ਬਲੀ ਦੇ ਕੇ ਮੋਟੀਆਂ ਰਕਮਾਂ ਵਸੂਲ ਕੇ ਮੁੰਡੇ ਦੇਣ ਅਤੇ ਕੀਤੇ ਕਰਾਏ ਦਾ ਭਰਮ ਪਾਕੇ ਲੋਕਾਂ ਨੂੰ ਬੁੱਧੂ ਬਣਾ ਰਿਹਾ ਹੈ, ਜਿਸ ਤੇ ਫੌਰਨ ਕਾਰਵਾਈ ਕਰਦਿਆਂ ਇਸ ਇਕਾਈ ਦੇ ਸਰਗਰਮ ਮੈਂਬਰਾਂ ਨੇ ਜਿਨ੍ਹਾਂ ਵਿਚ ਇਕਾਈ ਸਕੱਤਰ ਗੁਰਨਾਮ ਸਿੰਘ ਤੱਖਰ, ਪ੍ਰੈਸ ਸਕੱਤਰ ਸੁੱਚਾ ਸਿੰਘ ਪਸਨਾਵਾਲ, ਵਿਤ ਸਕੱਤਰ ਸੰਦੀਪ ਕੁਮਾਰ, ਸਲੱਖਣ ਸਿੰਘ ਫੌਜੀ, ਕੁਲਵਿੰਦਰ ਸਿੰਘ ਲੱਖੇਵਾਲ, ਵਿਪਨ ਕੁਮਾਰ ਅਤੇ ਮਾਝਾ ਜੋਨ ਵਿੱਤ ਵਿਭਾਗ ਦੇ ਮੁਖੀ ਸਤਨਾਮ ਸਿੰਘ ਕਿਰਤੀ ਵੀ ਸ਼ਾਮਲ ਸਨ, ਨੇ ਮਿਲਕੇ ਸ਼੍ਰੀ ਤਿਲਕ ਰਾਜ ਐਸ. ਐਚ. ਓ. ਦੀਨਾ ਨਗਰ ਦੀ ਮਦਦ ਨਾਲ ਪਿੰਡ ਅਵਾਖਾਂ ਵਿਖੇ ਬਾਬੇ ਦੇ ਘਰ ਜਾਕੇ ਉਕਤ ਬਾਬੇ ਨਾਲ ਸਵਾਲ ਜਵਾਬ ਕੀਤੇ। ਜਦ ਤਰਕਸ਼ੀਲਾਂ ਨੇ ਸ਼ਰਧਾਲੂ ਬਣਕੇ ਬਾਬੇ ਤੋਂ ਪੁੱਛਣਾ ਪੁਆਈ ਤਾਂ ਉਕਤ ਢੌਂਗੀ ਨੇ ਇਕਾਈ ਪ੍ਰਧਾਨ ਨੂੰ ਇਕ ਲੰਮੀ ਲਿਸਟ ਜਿਸ ਵਿੱਚ ਮੁਰਗਾ, ਸ਼ਰਾਬ, ਨਾਰੀਅਲ, ਸੱਤ ਕਿਸਮ ਦੀ ਮਠਿਆਈ ਤੇ ਹੋਰ ਦਰਜਨ ਦੇ ਕਰੀਬ ਵਸਤਾਂ ਸਮੇਤ ਗਿਆਰਾਂ ਸੌ ਰੁਪਏ ਭੇਂਟ ਮੰਗੀ। ਇੰਨੇ ਚਿਰ ਨੂੰ ਬਾਕੀ ਜਥੇਬੰਦਕ ਮੈਂਬਰ ਵੀ ਘਰ ਪੁੱਜ ਗਏ ਤਾਂ ਲੋਕਾਂ ਦੀ ਕਚਹਿਰੀ ਵਿਚ ਉਕਤ ਬਾਬਾ ਟਿਕ ਨਾ ਸਕਿਆ। ਉਸ ਨੇ ਅੱਗੇ ਤੋਂ ਇਸ ਠੱਗੀ ਦੇ ਧੰਦੇ ਨੂੰ ਬੰਦ ਕਰਨ ਦਾ ਪ੍ਰਣ ਕਰਕੇ ਪਾਖੰਡ ਦੀ ਦੁਕਾਨ ਦਾ ਸਾਰਾ ਸਮਾਨ ਤਰਕਸ਼ੀਲਾਂ ਦੇ ਹਵਾਲੇ ਕਰਨਾ ਮੰਨ ਲਿਆ। ਤਰਕਸ਼ੀਲਾਂ ਨੇ ਲਿਖਤੀ ਮੁਆਫੀਨਾਮਾ ਲਿਖਵਾਕੇ ਭਰੇ ਇਕੱਠ ਸਾਹਮਣੇ ਜਿਥੇ ਬਾਬੇ ਨੂੰ ਅੰਧ ਵਿਸ਼ਵਾਸੀ ਕਾਰਵਾਈਆਂ ਬੰਦ ਕਰਨ ਦੀ ਚੇਤਾਵਨੀ ਦਿੱਤੀ ਉਥੇ ਨਾਲ ਹੀ ਸਵਿੰਦਰ ਸਿੰਘ ਅਤੇ ਸਤਨਾਮ ਕਿਰਤੀ ਨੇ ਭਾਸ਼ਣਾਂ ਰਾਹੀਂ ਹਾਜ਼ਰ ਲੋਕਾਂ ਨੂੰ ਪਾਖੰਡੀਆਂ ਤੋਂ ਬਚਣ ਲਈ ਅਪੀਲ ਵੀ ਕੀਤੀ। ਇਸ ਕਾਰਵਾਈ ਸਮੇਂ ਦੀਨਾਨਗਰ ਪੁਲਿਸ ਥਾਣੇ ਦੇ ਕਰਮਚਾਰੀਆਂ ਵੱਲੋਂ ਮਿਲਿਆ ਸਹਿਯੋਗ ਸਲਾਹੁਣਯੋਗ ਸੀ।

*ਗੁਰਨਾਮ ਸਿੰਘ ਤੱਖਰ*

ਲੋਕਾਂ ਨੂੰ ਪੁੱਤਰ ਦੀ ਦਾਤ ਬਖ਼ਸ਼ਣ ਦਾ ਝਾਂਸਾ ਦੇ ਕੇ ਆਰਥਿਕ ਲੁੱਟ ਕਰ ਰਹੇ ਸੌਂਡਾ ਹਰਿਆਣਾ ਦੇ ਬਾਬਾ ਰਘਬੀਰ ਸਿੰਘ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਅਜਨੌਦਾ ਕਲਾਂ ਵੱਲੋਂ ਸੁਸਾਇਟੀ ਦੀਆਂ 23 ਸ਼ਰਤਾਂ ਵਿਚੋਂ ਇਕ ਸ਼ਰਤ ਵੀ ਪੂਰੀ ਕਰਕੇ 5 ਲੱਖ ਰੁਪਏ ਦਾ ਇਨਾਮ ਜਿੱਤਣ ਦੀ ਚੁਣੌਤੀ ਦਿੱਤੀ ਗਈ। ਬਾਬਾ ਰਘਵੀਰ ਸਿੰਘ ਜਦੋਂ ਪਿੰਡ ਜਿੰਦਲ ਪੁਰ ਵਿਚ ਚੌਂਕੀ ਲਾਉਣ ਆਇਆ ਤਾਂ ਤਰਕਸ਼ੀਲ ਆਗੂਆਂ ਮਾਸਟਰ ਸ਼ੀਸਾ ਸਿੰਘ, ਕੁਲਵਿੰਦਰ ਸਿੰਘ ਰਾਣਾ, ਸ਼ਤੀਸ਼ ਕੁਮਾਰ ਆਲੋਵਾਲ, ਸੋਹਨ ਥਾਪਰ, ਦਰਸ਼ਨ ਸਿੰਘ ਜਿੰਦਲ ਪੁਰ, ਰਘਵੀਰ ਸਿੰਘ ਬਬਲਾ ਨੇ ਬਾਬੇ ਨੂੰ ਸ਼ਕਤੀ ਦਿਖਾਉਣ ਲਈ ਕਿਹਾ ਤਾਂ ਭਾਦਸੋਂ ਪੁਲਿਸ ਅਧਿਕਾਰੀਆਂ ਦੀ ਹਾਜ਼ਰੀ ਵਿਚ ਬਾਬਾ ਆਵਦੇ ਹੱਥ ਖੜੇ ਕਰ ਗਿਆ। ਉਸਨੇ ਮੰਨਿਆ ਕਿ ਉਸ ਕੋਲ ਕੋਈ ਦੈਵੀ ਸ਼ਕਤੀ ਨਹੀਂ ਹੈ ਜਿਸ ਨਾਲ ਉਹ ਕਿਸੇ ਨੂੰ ਪੁੱਤਰ ਦੀ ਦਾਤ ਬਖਸ਼ ਸਕੇ। ਬਾਬਾ ਰਘਵੀਰ ਸਿੰਘ ਨੇ ਅਗਾਂਹ ਤੋਂ ਅਜਿਹਾ ਅੰਧ ਵਿਸ਼ਵਾਸ ਫੈਲਾਉਣ ਤੋਂ ਤੌਬਾ ਕੀਤੀ। ਇਸ ਸਮੇਂ ਤਰਕਸ਼ੀਲ ਆਗੂਆਂ ਨੇ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਅਖੌਤੀ ਬਾਬਿਆਂ ਵੱਲੋਂ ਫੈਲਾਏ ਜਾ ਰਹੇ ਅੰਧਵਿਸ਼ਵਾਸ ਵਿਚ ਫਸਕੇ ਆਪਣੀ ਆਰਥਿਕ ਲੁੱਟ ਨਾ ਕਰਾਉਣ।

*ਕੁਲਵਿੰਦਰ ਸਿੰਘ ਰਾਣਾ*

# ਸਰਗਰਮੀਆਂ

### ਇਕਾਈ ਲੌਂਗੋਵਾਲ

ਇਕਾਈ ਵੱਲੋਂ ਤਰਕਸ਼ੀਲ ਅਮਰੀਕ ਸਿੰਘ ਦੀ ਯਾਦ ਵਿਚ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਲੋਕ ਕਲਾ ਮੰਚ ਬਰਨਾਲਾ ਦੀ ਟੀਮ ਨੇ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਨਾਟਕ 'ਪ੍ਰੇਤ', 'ਜਦੋਂ ਬੋਹਲ ਰੋਂਦੇ ਹਨ' ਅਤੇ ਕੋਰੀਓਗ੍ਰਾਫੀ 'ਧੀ ਦੀ ਪੁਕਾਰ' ਖੇਡੀ। ਇਕਾਈ ਲੌਂਗੋਵਾਲ ਦੀ ਨਾਟਕ ਟੀਮ ਨੇ ਕੋਰੀਓਗ੍ਰਾਫੀ 'ਮੈਂ ਧਰਤੀ ਪੰਜਾਬ ਦੀ' ਪੇਸ਼ ਕੀਤੀ। ਜ਼ੋਨ ਆਗੂਆਂ ਹਰਿੰਦਰ ਲਾਲੀ ਐਡਵੋਕੇਟ ਅਤੇ ਬਲਬੀਰ ਲੌਂਗੋਵਾਲ ਨੇ ਵਿਚਾਰ ਸਾਂਝੇ ਕੀਤੇ। ਸ਼ਿੰਦਰ ਧੌਲਾ, ਸ਼ਮਿੰਦਰ ਸਿੰਘ, ਭੋਲਾ ਸਿੰਘ ਸ਼ੇਰੋਂ, ਜੁਝਾਰ ਸਿੰਘ, ਧਰਮਪਾਲ, ਕੁਲਵਿੰਦਰ, ਕੇਵਲ ਸਿੰਘ ਅਤੇ ਭਾਗ ਸਿੰਘ ਨੇ ਗੀਤ ਪੇਸ਼ ਕੀਤੇ। ਇਕਾਈ ਪ੍ਰਧਾਨ ਰਣਜੀਤ ਸਿੰਘ ਨੇ ਸੁਸਾਇਟੀ ਦੇ ਉਦੇਸ਼ਾਂ ਬਾਰੇ ਚਾਨਣਾ ਪਾਇਆ। ਮੰਚ ਸੰਚਾਲਨ ਕਮਲਜੀਤ ਸਿੰਘ ਨੇ ਕੀਤਾ।

### ਇਕਾਈ ਬੜੀ-ਸ਼ੇਰਪੁਰ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਬੜੀ-ਸ਼ੇਰਪੁਰ ਅਤੇ ਸਾਹਿਤ ਸਭਾ ਸ਼ੇਰਪੁਰ ਵੱਲੋਂ ਸਾਂਝੇ ਤੌਰ ਤੇ ਤਰਕਸ਼ੀਲ ਆਗੂ 'ਮੇਘ ਰਾਜ ਮਿੱਤਰ' ਨਾਲ ਰੂ-ਬ-ਰੂ ਕੀਤਾ ਗਿਆ ਜਿਸ ਵਿਚ ਉਹਨਾਂ ਨੇ ਆਪਣੀ ਵਿਦੇਸ਼ ਫੇਰੀ ਦੌਰਾਨ ਵੇਖੀਆਂ ਅਤੇ ਵੱਖ-ਵੱਖ ਦੇਸ਼ਾਂ ਵਿਚ ਕੀਤੀਆਂ ਤਰਕਸ਼ੀਲ ਸਰਗਰਮੀਆਂ ਬਾਰੇ ਆਪਣੇ ਵਿਚਾਰ ਸਾਂਝੇ ਕੀਤੇ। ਇਸ ਮੌਕੇ ਤੇ 'ਹਿਪਨੋਟਿਜ਼ਮ ਕੀ, ਕਿਉਂ ਅਤੇ ਕਿਵੇਂ" ਵਿਸ਼ੇ ਤੇ ਵਰਕਸ਼ਾਪ ਭੀ ਆਯੋਜਿਤ ਕੀਤੀ ਗਈ ਜਿਸ ਵਿਚ ਇਸ ਵਿਸ਼ੇ ਬਾਰੇ ਆਗੂਆਂ ਮੇਘ ਰਾਜ ਮਿੱਤਰ, ਬਲਬੀਰ ਲੌਂਗੋਵਾਲ ਅਤੇ ਸੁਖਦੇਵ ਧੂਰੀ ਨੇ ਵਿਚਾਰ ਅਤੇ ਆਪਣੇ ਤਜਰਬੇ ਸਾਂਝੇ ਕੀਤੇ। ਸਮਾਜ ਸੇਵੀ ਜਸਵਿੰਦਰ ਕੌਰ ਗਿੱਲ ਵਿਸ਼ੇਸ਼ ਤੌਰ ਤੇ ਪ੍ਰਧਾਨਗੀ ਮੰਡਲ ਵਿਚ ਸ਼ਾਮਲ ਕੀਤੇ ਗਏ। ਮੰਚ ਸੰਚਾਲਨ ਸੁਖਦੇਵ ਸਿੰਘ ਨੇ ਕੀਤਾ।

*ਬਲਬੀਰ ਲੌਂਗੋਵਾਲ*

### ਇਕਾਈ ਸੰਗਰੂਰ

1. 2 ਜਨਵਰੀ 05 ਨੂੰ ਇਕਾਈ ਸੰਗਰੂਰ ਦੇ ਸਹਿਯੋਗ ਨਾਲ ਗ੍ਰਾਮ ਪੰਚਾਇਤ ਤੇ ਨੌਜਵਾਨ ਸਪੋਰਟਸ ਕਲੱਬ ਗੁਜਰਾਂ ਵੱਲੋਂ ਪਿੰਡ ਗੁੱਜਰਾਂ ਵਿਖੇ ਇਕ ਤਰਕਸ਼ੀਲ ਮੇਲੇ ਦਾ ਆਯੋਜਨ ਕੀਤਾ ਗਿਆ। ਇਸ ਮੇਲੇ ਵਿਚ ਲੋਕ ਕਲਾ ਮੰਚ ਜ਼ੀਰਾ ਵੱਲੋਂ ਮੇਘ ਰਾਜ ਰੱਲਾ ਦੀ ਨਿਰਦੇਸ਼ਨਾ ਹੇਠ ਨਾਟਕਾਂ, ਕੋਰੀਓਗ੍ਰਾਫੀ ਤੇ ਜਾਦੂ ਦੇ ਟ੍ਰਿੱਕ ਦਿਖਾਏ ਗਏ। ਮੇਲੇ ਦੇ ਵਿਸ਼ੇਸ਼ ਮਹਿਮਾਨ ਸਾਬਕਾ ਮੰਤਰੀ ਸ. ਜਸਬੀਰ ਸਿੰਘ ਸੰਗਰੂਰ ਨੇ ਕਿਹਾ ਕਿ ਲੋਕਾਂ ਨੂੰ ਅੰਧਵਿਸ਼ਵਾਸਾਂ ਵਿਚੋਂ ਨਿਕਲਕੇ ਵਿਗਿਆਨਕ ਵਿਚਾਰਾਂ ਦੀ ਰੋਸ਼ਨੀ ਵਿਚ ਆਉਣਾ ਚਾਹੀਦਾ ਹੈ। ਉਹਨਾਂ ਲੋਕਾਂ ਨੂੰ ਮਾਦਾ ਭਰੂਣ ਹੱਤਿਆ ਅਤੇ ਨਸ਼ਿਆਂ ਵਰਗੀਆਂ ਸਮਾਜਿਕ ਬੁਰਾਈਆਂ ਤੋਂ ਤੌਬਾ ਕਰਨ ਲਈ ਪ੍ਰੇਰਿਆ। ਇਸ ਮੌਕੇ ਇਕਾਈ ਮੁਖੀ ਪਰਮਵੇਦ ਨੇ ਲੋਕਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਤਰਕਸ਼ੀਲਤਾ ਇਕ ਜੀਵਨ ਜਾਚ ਹੈ ਜਿਹੜੀ ਸਾਰਿਆਂ ਨੂੰ ਅਪਣਾਉਣੀ ਚਾਹੀਦੀ ਹੈ। ਉਹਨਾਂ ਪੀ. ਆਰ. ਟੀ. ਸੀ. ਦੇ ਸੇਵਾ ਨਿਵਰਿਤ ਸਟੇਸ਼ਨ ਸੁਪਰਵਾਈਜ਼ਰ ਸ੍ਰੀ ਮੁਕੰਦ ਸਿਘ ਨਾਲ ਮਾਲੇਰਕੋਟਲੇ ਦੀ ਤਾਂਤਰਿਕ ਵੱਲੋਂ 16 ਲੱਖ ਦੀ ਠੱਗੀ ਤੋਂ ਲੋਕਾਂ ਨੂੰ ਸਿੱਖਿਆ ਲੈਣ ਲਈ ਪ੍ਰੇਰਿਆ। ਸ੍ਰੀ ਹਰਦੇਵ ਸਿੰਘ ਰਾਠੀ ਨੇ ਗ੍ਰਾਮ ਪੰਚਾਇਤ ਅਤੇ ਨੌਜਵਾਨ ਸਪੋਰਟਸ ਕਲੱਬ ਦਾ ਤਰਕਸ਼ੀਲ ਨਾਟਕ ਮੇਲਾ ਕਰਵਾਉਣ ਲਈ ਧੰਨਵਾਦ ਕੀਤਾ। ਕਲੱਬ ਦੇ ਪ੍ਰਧਾਨ ਜਸਪਾਲ ਸਿੰਘ ਧਾਲੀਵਾਲ ਅਤੇ ਸਰਪੰਚ ਸੁਖਦੇਵ ਸਿੰਘ ਨੇ ਹਾਜ਼ਰੀਨ ਦਾ ਧੰਨਵਾਦ ਕੀਤਾ ਅਤੇ ਕਲੱਬ ਦੇ ਸਕੱਤਰ ਭੂਰਾ ਸਿੰਘ ਨੇ ਸਟੇਜ ਦੀ ਕਾਰਵਾਈ ਬਾਖ਼ੂਬੀ ਚਲਾਈ।

2. 11 ਜਨਵਰੀ 05 ਨੂੰ ਇਕਾਈ ਵੱਲੋਂ ਸ. ਹਾਈ ਸਕੂਲ ਭਿੰਡਰਾਂ ਵਿਖੇ ਇਕ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ। ਅਧਿਆਪਕਾਂ ਤੇ ਵਿਦਿਆਰਥੀਆਂ ਨੂੰ ਸੰਬੋਧਨ ਕਰਦਿਆਂ ਇਕਾਈ ਮੁਖੀ ਮਾਸਟਰ ਪਰਮਵੇਦ ਨੇ ਕਿਹਾ ਕਿ ਕਿਸਮਤਵਾਦੀ ਸੋਚ ਨੂੰ ਲੋਕਾਂ ਵਿਚੋਂ ਕੱਢ ਕੇ ਤਰਕਸ਼ੀਲ ਸੋਚ ਪੈਦਾ ਕਰਨਾ ਹੀ ਤਰਕਸ਼ੀਲ ਸੁਸਾਇਟੀ ਦਾ ਉਦੇਸ਼ ਹੈ। ਉਹਨਾਂ ਬੱਚਿਆਂ ਨੂੰ ਕਿਹਾ ਕਿ ਉਹ ਆਪਣਾ ਨਜ਼ਰੀਆ ਵਿਗਿਆਨਕ ਬਣਾਉਂਦੇ ਹੋਏ ਈਮਾਨਦਾਰੀ ਦਾ ਲੜ ਫੜ ਕੇ ਮਿਹਨਤ ਤੇ ਲਗਨ ਨਾਲ ਅੱਗੇ ਵਧਦੇ ਹੋਏ ਇਕ ਵਧੀਆ ਸਮਾਜ ਸਿਰਜ ਸਕਦੇ ਹਨ। ਇਸ ਮੌਕੇ ਗੁਰਦੀਪ ਸਿੰਘ ਸਾਇੰਸ ਮਾਸਟਰ ਨੇ ਸਰੀਰਕ ਤੇ ਮਾਨਸਿਕ ਬਿਮਾਰੀਆਂ ਬਾਰੇ ਚਾਨਣਾ ਪਾਇਆ। ਹਿਸਾਬ ਮਾਸਟਰ ਤਰਲੋਕੀ ਨਾਥ ਨੇ ਵੀ ਆਪਣੇ ਵਿਚਾਰ ਰੱਖੇ। ਸਰਬਜੀਤ ਸਿੰਘ, ਚਮਕੌਰ ਸਿੰਘ, ਲੈਕਚਰਾਰ ਕ੍ਰਿਸ਼ਨ ਸਿੰਘ ਨੇ ਜਾਦੂ ਦੇ ਟਰਿੱਕ ਦਿਖਾਉਂਦਿਆਂ ਕਿਹਾ ਕਿ ਜਾਦੂ ਇਕ ਕਲਾ ਹੈ। ਸਕੂਲ ਦੀ ਮੁੱਖ-ਅਧਿਆਪਕਾ ਸ੍ਰੀਮਤੀ ਆਦੰਤ ਪੂਰਨ ਕੌਰ ਨੇ ਤਰਕਸ਼ੀਲ ਪ੍ਰੋਗਰਾਮ ਦੇਣ ਤੇ ਤਰਕਸ਼ੀਲ ਸੁਸਾਇਟੀ ਮੈਂਬਰਾਂ ਦਾ ਧੰਨਵਾਦ ਕੀਤਾ ਉਸੇ ਬੱਚਿਆਂ ਤੇ ਅਧਿਆਪਕਾਂ ਨੂੰ ਵਿਗਿਆਨਕ ਵਿਚਾਰ ਦੇ ਧਾਰਨੀ ਬਣਨ ਲਈ ਪ੍ਰੇਰਿਆ।

3. ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਸੰਗਰੂਰ ਵੱਲੋਂ ਗੁਰੂ ਨਾਨਕ ਸੈਕੰਡਰੀ ਸਕੂਲ ਸੰਗਰੂਰ ਵਿਖੇ ਭੂਚਾਲ ਵਿਸ਼ੇ ਤੇ ਇੱਕ ਰੋਜ਼ਾ ਵਰਕਸ਼ਾਪ ਦਾ ਆਯੋਜਨ ਕੀਤਾ ਗਿਆ। ਇਸ ਮੌਕੇ ਹਾਜਰੀਨ ਨੂੰ ਜੀ ਆਇਆ ਕਹਿੰਦਿਆਂ ਇਕਾਈ ਮੁਖੀ ਮਾਸਟਰ ਪਰਮਵੇਦ ਨੇ ਕਿਹਾ ਕਿ ਤਰਕਸ਼ੀਲ ਸੁਸਾਇਟੀ ਜਿੱਥੇ ਲੋਕਾਂ ਨੂੰ ਅੰਧ ਵਿਸ਼ਵਾਸਾਂ, ਅੰਨ੍ਹੀ ਸ਼ਰਧਾ ਅਤੇ ਨਸ਼ੇ, ਦਾਜ ਪ੍ਰਥਾ, ਮਾਦਾ ਭਰੂਣ ਹੱਤਿਆ ਵਰਗੀਆਂ ਸਮਾਜਿਕ ਬੁਰਾਈਆਂ ਵਿੱਚੋਂ ਕੱਢਣ ਲਈ ਵੱਖ ਵੱਖ ਕਿਸਮ ਦੇ ਸਮੇਂ ਸਮੇਂ ਜਨਤਕ ਪ੍ਰੋਗਰਾਮ ਕਰਵਾਉਂਦੀ ਰਹਿੰਦੀ ਹੈ ਉਥੇ ਆਪਣੇ ਮੈਂਬਰਾਂ ਨੂੰ ਵਿਗਿਆਨ ਦੀ ਹਰ ਨਵੀਂ ਜਾਣਕਾਰੀ ਦੇਣ ਤੇ ਕੁਦਰਤੀ ਘਟਨਾਵਾਂ/ਰਹੱਸਾਂ ਤੋਂ ਜਾਣੂ ਕਰਵਾਉਣ ਲਈ ਵਰਕਸ਼ਾਪਾਂ ਦਾ ਵੀ ਪ੍ਰਬੰਧ ਕਰਦੀ ਰਹਿੰਦੀ ਹੈ। ਕ੍ਰਾਂਤੀਕਾਰੀ ਸੱਭਿਆਚਾਰਕ ਕੇਂਦਰ ਸੰਗਰੂਰ ਦੀ ਸੋਨੂੰ ਅਤੇ ਜਸਵੀਰ ਜੱਸੀ ਤੇ ਅਧਾਰਤ ਸੰਗੀਤ ਮੰਡਲੀ ਦੇ ਅਗਾਂਹਵਧੂ ਗੀਤ ਦੇ ਨਾ ਵਰਕਸ਼ਾਪ ਦੀ ਸ਼ੁਰੂਆਤ ਹੋਈ। ਇਸ ਵਰਕਸ਼ਾਪ ਦੇ ਮੁੱਖ ਬੁਲਾਰੇ ਲੈਕਚਰਾਰ ਡਾਈਟ ਸ੍ਰੀ ਤਰਸੇਮ ਲਾਲ ਨੇ ਭੂਚਾਲ ਅਤੇ ਇਸਤੋਂ ਉਤਪੰਨ ਹੋਣ ਵਾਲੀਆਂ ਸੁਨਾਮੀ ਲਹਿਰਾਂ ਬਾਰੇ ਜਾਣਕਾਰੀ ਦਿੱਤੀ। ਵਿਚਾਰ ਚਰਚਾ ਵਿੱਚ ਸ੍ਰੀ ਗੁਰਬਖਸ਼ੀਸ਼ ਸਿੰਘ, ਡਾਕਟਰ ਅਵਤਾਰ ਸਿੰਘ, ਸ੍ਰੀ ਸਵਰਨਜੀਤ ਸਿੰਘ, ਸ੍ਰੀ ਹਰਦੇਵ ਰਾਠੀ, ਕਰਮ ਬਰਸਟ, ਸ੍ਰੀ ਗੁਰਚਰਨ ਸਿੰਘ ਡਰਾਇੰਗ ਮਾਸਟਰ, ਸੋਨੂੰ, ਮਨਧੀਰ ਸਿੰਘ, ਵਰਿੰਦਰ ਕੁਮਾਰ, ਪ੍ਰੋ. ਜਗਦੇਵ ਸਿੰਘ, ਲੈਕਚਰਾਰ ਹਾਕਮ ਸਿੰਘ ਅਤੇ ਸ੍ਰੀਮਤੀ ਇਕਬਾਲ ਕੌਰ ਖੋਖਰ ਨੇ ਭਾਗ ਲਿਆ। ਇਸ ਪ੍ਰੋਗਰਾਮ ਵਿੱਚ ਮੰਗ ਕੀਤੀ ਗਈ ਕਿ ਸਰਕਾਰ ਨੂੰ ਵਿਗਿਆਨੀਆਂ ਨੂੰ ਉਤਸ਼ਾਹਤ ਕਰਨਾ ਚਾਹੀਦਾ ਹੈ ਤੇ ਵਿਗਿਆਨ ਦੀ



ਪੜ੍ਹਾਈ ਸਮਾਜ ਦੇ ਵਿਕਾਸ ਤੇ ਮਨੁੱਖੀ ਸਹੂਲਤਾਂ ਦੇ ਉਦੇਸ਼ ਨਾਲ ਹੋਣੀ ਚਾਹੀਦੀ ਹੈ ਨਾ ਕਿ ਵੱਧ ਤੋਂ ਵੱਧ ਪੈਸੇ ਕਮਾ ਕੇ ਅਮੀਰ ਬਣਨ ਦੀ ਚਾਹਤ ਤੇ ਅਧਾਰਤ, ਤਾਂ ਜੋ ਅਜਿਹੀਆਂ ਭੂਚਾਲ ਆਦਿਕ ਕੁਦਰਤੀ ਆਫ਼ਤਾਂ ਬਾਰੇ ਅਗਾਊਂ ਜਾਣਕਾਰੀ ਪ੍ਰਾਪਤ ਕਰਕੇ ਜਾਨੀ ਮਾਲੀ ਨੁਕਸਾਨ ਤੋਂ ਬਚਿਆ/ਬਚਾਇਆ ਜਾ ਸਕੇ।

4. ਸੰਗਰੂਰ ਸ਼ਹਿਰ ਦੇ ਮਯੂਰ ਹੋਟਲ ਵਿੱਚ ਲੁਧਿਆਣੇ ਵਾਲਾ ਜੋਤਸ਼ੀ ਪੰਡਤ ਰਾਮ ਸਰੂਪ ਟੈਲੀਵਿਯਨ ਅਤੇ ਹੈਂਡਬਿੱਲਾਂ ਰਾਹੀਂ ਇਸ਼ਤਿਹਾਰ ਦੇ ਕੇ ਜੋਤਿਸ਼ ਰਾਹੀਂ ਲੋਕਾਂ ਦੀ ਤਕਦੀਰ ਬਦਲਣ ਦਾ ਪ੍ਰਚਾਰ ਕਰ ਰਿਹਾ ਸੀ। ਇਸ ਦਾ ਪੋਲ ਖੋਲ੍ਹਣ ਲਈ 4 ਫਰਵਰੀ ਨੂੰ ਇਕਾਈ ਸੰਗਰੂਰ ਦੇ ਮੈਂਬਰ ਹਰਦੇਵ ਰਾਠੀ, ਸਵਰਨਜੀਤ ਸਿੰਘ, ਸੰਤੋਸ਼ ਕੁਮਾਰ, ਚਮਕੌਰ ਸਿੰਘ, ਡਾ. ਅਵਤਾਰ ਸਿੰਘ, ਮਾਸਟਰ ਪਰਮਵੇਦ ਤੇ ਭਾਰਤ ਗਿਆਨ ਵਿਗਿਆਨ ਸੰਮਤੀ ਦੇ ਮੈਂਬਰ ਲੈਕਚਰਾਰ ਰਾਜ ਕੁਮਾਰ, ਬਲਜੀਤ ਸਿੰਘ ਅਤੇ ਮਾਸਟਰ ਦਰਸ਼ਨ ਸਿੰਘ ਨੇ ਮੀਟਿੰਗ ਕੀਤੀ ਅਤੇ ਸੰਤੋਸ਼ ਕੁਮਾਰ ਤੇ ਚਮਕੌਰ ਸਿੰਘ ਨੂੰ ਜੋਤਿਸ਼ੀ ਕੋਲ ਭੇਜਿਆ। ਉਨ੍ਹਾਂ ਦੇ ਰਿਪੋਰਟਿੰਗ ਕਰਨ ਤੇ ਸਾਰੇ ਇਕੱਠੇ ਹੋ ਕੇ ਜੋਤਸ਼ੀ ਕੋਲ ਗਏ ਤੇ ਕਿਹਾ ਕਿ ਤੁਸੀਂ ਆਪਣੇ ਇਸ਼ਤਿਹਾਰ ਵਿੱਚ ਲਿਖਿਆ ਹੈ ਕਿ ਤੁਸੀਂ ਹੱਥ ਤੇ ਮੱਥੇ ਦੀਆਂ ਰੇਖਾਵਾਂ ਦੇਖ ਕੇ ਬੰਦੇ ਦੇ ਭੂਤ, ਵਰਤਮਾਨ ਤੇ ਭਵਿੱਖ ਬਾਰੇ ਦੱਸਦੇ ਹੋ। ਸਾਡੇ ਇਹ ਦੋ ਬੰਦੇ ਤੁਹਾਡੇ ਕੋਲ ਹੁਣੇ ਆਏ ਸਨ, ਪਹਿਲੇ ਨੇ ਪੁੱਛਿਆ ਸੀ ਮੈਨੂੰ ਸਰਕਾਰੀ ਨੌਕਰੀ ਮਿਲੇਗੀ ਜਾਂ ਨਹੀਂ, ਜੇ ਮਿਲੇਗੀ ਤਾਂ ਕਿਹੜੀ ਉਮਰ ਵਿੱਚ, ਔਲਾਦ ਪ੍ਰਾਪਤ ਹੋਵੇਗੀ ਜਾਂ ਨਹੀਂ, ਜੇ ਹੋਵੇਗੀ ਤਾਂ ਕਦੋਂ ਤੇ ਪਹਿਲਾ ਬੱਚਾ ਕੀ ਹੋਵੇਗਾ ? ਤੁਸੀਂ ਇਸ ਨੂੰ ਕਿਹਾ ਕਿ ਸਰਕਾਰੀ ਨੌਕਰੀ ਤੁਹਾਡੇ ਕਰਮਾਂ ਵਿੱਚ ਨਹੀਂ, ਪ੍ਰਾਈਵੇਟ ਕੰਮ ਵਧਾਓ, ਵਾਧੇ ਦਾ ਉਪਾਅ ਹੋ ਜਾਵੇਗਾ। ਔਲਾਦ ਪ੍ਰਾਪਤੀ ਦੇ ਸਬੰਧ ਵਿੱਚ ਤੁਸੀਂ ਕਿਹਾ ਕਿਸਮਤ ਵਿੱਚ ਔਲਾਦ ਹੈ ਪਰ ਦੇਰ ਵਿੱਚ ਪ੍ਰਾਪਤ ਹੋਵੇਗੀ। ਇਸ ਸਮੇਂ ਕ਼ਮਜ਼ੋਰੀ ਹੈ, ਉਪਾਅ ਕਰਨਾ ਪਵੇਗਾ, ਪਹਿਲਾਂ ਲੜਕਾ ਹੋਵੇਗਾ। ਜਦ ਕਿ ਇਹ ਸਰਕਾਰੀ ਨੌਕਰੀ ਵਿੱਚ ਹੈ ਤੇ ਇਸ ਦੀ ਔਲਾਦ ਵੀ ਹੈ। ਪਹਿਲੀ ਵੱਡੀ ਲੜਕੀ ਹੈ। ਦੂਜੇ ਵਿਅਕਤੀ ਦੇ ਸਬੰਧ ਵਿੱਚ ਵੀ ਤੁਸੀਂ ਨਿਰਾ ਝੂਠ ਦੱਸਿਆ। ਇਹ ਵਿਅਕਤੀ ਕੁਆਰਾ ਹੈ ਜਦ ਕਿ ਤੁਸੀਂ ਵਿਆਹਿਆ ਹੋਇਆ ਸਮਝ ਕੇ ਇਸ ਨੂੰ ਉਪਾਅ ਕਰਕੇ ਇਸੇ ਸਾਲ ਪੁੱਤਰ ਪ੍ਰਾਪਤੀ ਲਈ ਕਿਹਾ। ਜੇ ਤੁਸੀਂ ਆਪਣੀ ਜੋਤਿਸ਼ ਵਿੱਦਿਆ ਸਾਡੀ ਕਿਸਮਤ ਬਾਰੇ ਦੱਸ ਸਕੋ ਤਾਂ ਤੁਹਾਨੂੰ ਤਰਕਸ਼ੀਲ ਸੁਸਾਇਟੀ ਵੱਲੋਂ ਪੰਜ ਲੱਖ ਦਾ ਇਨਾਮ ਦੁਆਇਆ ਜਾਵੇਗਾ। ਜੋਤਸ਼ੀ ਨੂੰ ਕੋਈ ਜਵਾਬ ਨਾ ਆਇਆ। ਉਸ ਨੇ ਮਾਫ਼ੀ ਮੰਗਦੇ ਹੋਏ ਕਿਹਾ ਕਿ ਮੈਂ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਸੰਗਰੂਰ ਤੇ ਭਾਰਤ ਗਿਆਨ ਵਿਗਿਆਨ ਸੰਮਤੀ ਦੇ ਮੈਂਬਰਾਂ ਨਾਲ ਸਹਿਮਤ ਹਾਂ ਮੇਰੇ ਕੋਲ ਕੋਈ ਅਜਿਹੀ ਜੋਤਿਸ਼ ਵਿੱਦਿਆ ਨਹੀਂ ਜਿਸ ਨਾਲ ਮੈਂ ਕਿਸੇ ਦੀ ਕਿਸਮਤ ਬਦਲ ਸਕਾਂ ਜਾਂ ਦੱਸ ਸਕਾਂ, ਅੱਜ ਤੋਂ ਬਾਅਦ ਮੈਂ ਜੋਤਿਸ਼ ਦਾ ਧੰਦਾ ਨਹੀਂ ਕਰਾਂਗਾ, ਉਸ ਨੇ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਤੋਂ ਲਏ ਪੈਸੇ ਵੀ ਵਾਪਸ ਕੀਤੇ।

5. 6 ਫਰਵਰੀ ਨੂੰ ਇਕਾਈ ਸੰਗਰੂਰ ਨੇ ਪਿੰਡ ਖਨਾਲ ਖੁਰਦ ਦੀ ਪੰਚਾਇਤ ਤੇ ਅਗਾਂਹਵਧੂ ਨੌਜਵਾਨਾਂ ਦੇ ਸਹਿਯੋਗ ਨਾਲ ਖਨਾਲ ਖੁਰਦ ਵਿਖੇ ਇੱਕ ਤਰਕਸ਼ੀਲ ਮੇਲੇ ਦਾ ਆਯੋਜਨ ਕੀਤਾ ਗਿਆ। ਇਸ ਮੇਲੇ ਵਿੱਚ ਲੋਕ ਕਲਾ ਮੰਚ ਜ਼ੀਰਾ ਦੇ ਕਲਾਕਾਰਾਂ ਦੁਆਰਾ ਮੇਘ ਰਾਜ ਰੱਲਾ ਦੀ ਨਿਰਦੇਸ਼ਨਾ ਹੇਠ ਨਾਟਕ ਖੇਡੇ ਤੇ ਕੋਰੀਓਗ੍ਰਾਫ਼ੀਆਂ ਪੇਸ਼ ਕੀਤੀਆਂ। ਇਸ ਸਮੇਂ ਬੋਲਦਿਆਂ ਤਰਕਸ਼ੀਲ ਸੁਸਾਇਟੀ ਇਕਾਈ ਸੰਗਰੂਰ ਦੇ ਮੁਖੀ ਮਾਸਟਰ ਪਰਮਵੇਦ ਨੇ ਬਹੁਤ ਸਾਰੀਆਂ ਘਟਨਾਵਾਂ ਤੇ ਤਰਕਸ਼ੀਲਾਂ ਦੁਅਰਾ ਹੱਲ ਕੀਤੀਆਂ ਸਮੱਸਿਆਵਾਂ ਦਾ ਜ਼ਿਕਰ ਕਰਦਿਆਂ ਕਿਹਾ ਕਿ ਲੋਕਾਂ ਨੂੰ ਅੰਧਵਿਸ਼ਵਾਸ ਤਿਆਗ ਕੇ ਆਪਣੀ ਸੋਚ ਨੂੰ ਵਿਗਿਆਨਕ ਲੀਹਾਂ ਤੇ ਤੋਰਨਾ ਚਾਹੀਦਾ ਹੈ। ਰਹੱਸਮਈ ਘਟਨਾਵਾਂ ਤੇ ਮਾਨਸਿਕ ਰੋਗਾਂ ਦੇ ਹੱਲ ਲਈ ਤਰਕਸ਼ੀਲ ਕਾਰਕੁੰਨਾਂ ਨਾਲ ਸੰਪਰਕ ਕਰਨ ਦੀ ਸਲਾਹ ਦਿੱਤੀ। ਇਸ ਸਮੇਂ ਇਕਾਈ ਆਗੂ ਹਰਦੇਵ ਸਿੰਘ ਰਾਠੀ ਨੇ ਅੰਧਵਿਸ਼ਵਾਸਾਂ ਦੀਆਂ ਉਦਾਹਰਨਾਂ ਦਿੰਦਿਆਂ, ਵਿਆਖਿਆ ਕੀਤੀ ਤੇ ਇਨ੍ਹਾਂ ਨੂੰ ਤਿਆਗਣ ਲਈ ਪ੍ਰੇਰਿਆ। ਸਟੇਜ ਦੀ ਕਾਰਵਾਈ ਮਾਸਟਰ ਭੂਰਾ ਸਿੰਘ ਨੇ ਬਾਖ਼ੂਬੀ ਨਿਭਾਈ। ਤਰਕਸ਼ੀਲ ਮੇਲੇ ਨੂੰ ਸਫ਼ਲਤਾ ਪੂਰਵਕ ਸਿਰੇ ਚੜ੍ਹਾਉਣ ਲਈ ਸਰਪੰਚ ਰਾਜਕੁਮਾਰ ਤੋਂ ਇਲਾਵਾ ਯਾਦਵਿੰਦਰ ਸਿੰਘ, ਜਸਵੀਰ ਸਿੰਘ, ਇੰਦਰਪਾਲ ਸਿੰਘ ਤੇ ਰਾਜਪਾਲ ਨੇ ਬਹੁਤ ਯੋਗਦਾਨ ਪਾਇਆ। ਵਰਨਣਯੋਗ ਹੈ ਕਿ ਲੋਕਾਂ ਨੇ ਵਰ੍ਹਦੇ ਮੀਂਹ ਵਿੱਚ ਪੂਰੀ ਨੀਝ ਤੇ ਰੀਝ ਨਾਲ ਪ੍ਰੋਗਰਾਮ ਦੇਖਿਆ।

*ਪਰਮਵੇਦ*

### ਇਕਾਈ ਸਾਂਹਨੇਵਾਲ

ਵਿਦਿਆਰਥੀਆਂ ਵਿੱਚ ਵਿਗਿਆਨਕ ਚੇਤਨਾ ਪੈਦਾ ਕਰਨ ਅਤੇ ਸਮਾਜ ਵਿੱਚ ਫੈਲੇ ਅੰਧ ਵਿਸ਼ਵਾਸ ਤੋਂ ਸੁਚੇਤ ਕਰਨ ਲਈ ਸ. ਹਾਈ ਸਕੂਲ ਕੋਹਾੜਾ, ਸ. ਹਾਈ ਸਕੂਲ ਲੱਖੋ-ਗੱਦੋਵਾਲ, ਸ. ਹਾਈ ਸਕੂਲ ਸ਼ਾਲੂ ਭੈਣੀ, ਸ. ਹਾਈ ਸਕੂਲ ਖਾਸੀ ਕਲਾਂ ਅਤੇ ਸ. ਹਾਈ ਸਕੂਲ, ਕਟਾਣੀ ਕਲਾਂ ਵਿੱਚ ਪ੍ਰੋਗਰਾਮ ਪੇਸ਼ ਕੀਤੇ ਗਏ। ਸਹਾਇਕ ਜਥੇਬੰਦਕ ਮੁਖੀ ਦਲਬੀਰ ਕਟਾਣੀ, ਰੁਪਿੰਦਰ ਪਾਲ ਸਿੰਘ, ਗੁਰਬਚਨ ਸਿੰਘ, ਰਾਜਿੰਦਰ ਜੰਡਿਆਲੀ, ਬਚਿੱਤਰ ਸਿੰਘ ਆਦਿ ਮੈਂਬਰਾਂ ਨੇ ਆਪਣੀਆਂ ਤਕਰੀਰਾਂ ਰਾਹੀਂ ਵਿਦਿਆਰਥੀਆਂ ਅੰਦਰ ਧਾਗੇ-ਤਵੀਤਾਂ, ਜੋਤਿਸ਼, ਭੂਤਾਂ-ਪ੍ਰੇਤਾਂ ਆਦਿ ਵਿਰੁੱਧ ਚੇਤਨਾ ਪੈਦਾ ਕਰਨ ਦੀ ਕੋਸ਼ਿਸ਼ ਕੀਤੀ। ਇਸ ਦੌਰਾਨ ਜਾਦੂ ਦੇ ਟ੍ਰਿਕਸ ਦਿਖਾ ਕੇ ਜਾਦੂ ਮੰਤਰਾਂ ਦੀ ਅਸਲੀਅਤ ਵੀ ਜ਼ਾਹਿਰ ਕੀਤੀ ਗਈ। ਵਿਦਿਆਰਥੀਆਂ ਅਤੇ ਸਟਾਫ ਨੇ ਇਹਨਾਂ ਪ੍ਰੋਗਰਾਮਾਂ ਦੌਰਾਨ ਭਰਪੂਰ ਸਹਿਯੋਗ ਦਿੱਤਾ ਅਤੇ ਤਰਕਸ਼ੀਲ ਪੁਸਤਕ ਪ੍ਰਦਰਸ਼ਨੀ ਵਿੱਚ ਵੀ ਦਿਲਚਸਪੀ ਦਿਖਾਈ। ਜਮਾਤਾਂ ਵਿੱਚ ਜਾ ਕੇ ਵਿਦਿਆਰਥੀਆਂ ਦੇ ਪ੍ਰਸ਼ਨਾਂ ਦੇ ਉੱਤਰ ਵੀ ਦਿੱਤੇ ਗਏ।

*ਰਾਜਿੰਦਰ ਜੰਡਿਆਲੀ, ਮੁਖੀ ਪ੍ਰਚਾਰ ਵਿਭਾਗ*

### ਇਕਾਈ ਫਰੀਦਕੋਟ

1. ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਫਰੀਦਕੋਟ ਦੇ ਸਹਿਯੋਗ ਨਾਲ ਪਿੰਡ ਮਾਹਲਾ ਕਲਾਂ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਹ ਤਰਕਸ਼ੀਲ ਮੇਲਾ ਕਾਮਰੇਡ ਦੇਵਾ ਸਿੰਘ ਦੇ ਵਿਦੇਸ਼ ਰਹਿੰਦੇ ਪਰਿਵਾਰ ਵੱਲੋਂ ਕਰਵਾਇਆ ਗਿਆ। ਕਾਮਰੇਡ ਦੇਵਾ ਸਿੰਘ ਜਿਸ ਨੇ 1950 ਦੇ ਸਮੇਂ ਵਿੱਚ ਆਪਣੇ ਪਿੰਡ ਵਿੱਚ ਸਾਂਝੀ ਖੇਤੀ ਦੀ ਰਵਾਇਤ ਪਾਈ ਸੀ ਅਤੇ ਉਹ ਤੇਜਾ ਸਿੰਘ ਸੁਤੰਤਰ ਸਿੰਘ ਦੇ ਦੋਸਤ ਸਨ। ਕਾਮਰੇਡ ਦੇਵਾ ਸਿੰਘ ਦੇ ਪੋਤਰੇ ਜਗਪਾਲ ਸਿੰਘ, ਰਛਪਾਲ ਸਿੰਘ ਅਤੇ ਰਮਿੰਦਰ ਸਿੰਘ ਨੇ ਕਿਹਾ ਕਿ ਉਹ ਤਰਕਸ਼ੀਲ ਲਹਿਰ ਤੋਂ ਪ੍ਰਭਾਵਿਤ ਹਨ ਤੇ ਆਪਣੇ ਦਾਦੇ ਦੇਵਾ ਸਿੰਘ ਦੀ ਯਾਦ ਵਿੱਚ ਆਪਣੇ ਇਲਾਕੇ ਵਿੱਚ ਹਰ ਸਾਲ ਇੱਕ ਤਰਕਸ਼ੀਲ ਮੇਲਾ ਕਰਵਾਇਆ ਕਰਨਗੇ। ਤਰਕਸ਼ੀਲ ਮੇਲੇ ਵਿੱਚ ਲੋਕ ਕਲਾ ਮੰਚ ਜ਼ੀਰਾ ਵੱਲੋਂ ਨਾਟਕ ਅਤੇ ਕੋਰੀਓਗ੍ਰਾਫ਼ੀਆਂ ਪੇਸ਼ ਕੀਤੀਆਂ

ਗਈਆਂ। ਲਖਵਿੰਦਰ ਹਾਲੀ ਨੇ ਜਾਦੂ ਦੇ ਟਰਿੱਕ ਵਿਖਾਏ। ਯੂਨਿਟ ਦੇ ਸਕੱਤਰ ਨਿਰਮਲ ਸਿੰਘ ਨੇ ਇਸ ਸਾਰੇ ਮੇਲੇ ਦਾ ਪ੍ਰਬੰਧ ਕੀਤਾ। ਜਸਵੰਤ ਜਸ, ਦਲਜੀਤ ਸਿੰਘ ਅਤੇ ਪ੍ਰਦੀਪ ਸੋਨੂੰ ਨੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾ ਕੇ ਵੱਡੀ ਗਿਣਤੀ ਵਿੱਚ ਤਰਕਸ਼ੀਲ ਸਾਹਿਤ ਵੇਚਿਆ। ਸ੍ਰੀ ਜਗਪਾਲ ਸਿੰਘ ਬਰਾੜ ਇੰਸਪੈਕਟਰ ਕੋ. ਸੁਸਾਇਟੀ ਨੇ ਤਰਕਸ਼ੀਲ ਲਹਿਰ ਨੂੰ ਹਰ ਤਰ੍ਹਾਂ ਦੇ ਸਹਿਯੋਗ ਦਾ ਵਿਸ਼ਵਾਸ ਦਿਵਾਇਆ।

2. ਫਰੀਦਕੋਟ ਯੂਨਿਟ ਵੱਲੋਂ ਹਰਦਿਆਲੇਆਨੇ ਸਕੂਲ ਵਿਖੇ 8ਵੀਂ ਕਲਾਸ ਦੀ ਵਿਦਾਇਗੀ ਲਈ ਆਯੋਜਿਤ ਸਮਾਰੋਹ ਵਿੱਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਜਿਸ ਵਿੱਚ ਲਖਵਿੰਦਰ ਹਾਲੀ, ਜਸਵੰਤ ਜਸ ਅਤੇ ਦਲਜੀਤ ਸਿੰਘ ਨੇ ਸ਼ਮੂਲੀਅਤ ਕੀਤੀ। ਸਕੂਲ ਦੇ ਬੱਚਿਆਂ ਨੇ ਇਸ ਵਿਦਾਇਗੀ ਸਮਾਰੋਹ ਨੂੰ ਵਧੀਆ ਢੰਗ ਨਾਲ ਮਾਨਣ ਲਈ ਤਰਕਸ਼ੀਲ ਸੁਸਾਇਟੀ ਦੀ ਟੀਮ ਨੂੰ ਵਿਸ਼ੇਸ਼ ਤੌਰ ਤੇ ਕਹਿ ਕੇ ਬੁਲਾਇਆ ਸੀ। ਸੁਸਾਇਟੀ ਦੇ ਮੈਂਬਰਾਂ ਨੇ ਸਕੂਲੀ ਬੱਚਿਆਂ ਨੂੰ ਅਪੀਲ ਕੀਤੀ ਕਿ ਉਹ ਆਪਣੇ ਆਸੇ-ਪਾਸੇ ਵਾਪਰਦੀਆਂ ਘਟਨਾਵਾਂ ਨੂੰ ਵਿਗਿਆਨਕ ਨਜ਼ਰੀਏ ਨਾਲ ਦੇਖਣ ਅਤੇ ਅਨਪੜ੍ਹ ਲੋਕਾਂ ਨੂੰ ਵਹਿਮਾਂ-ਭਰਮਾਂ ਵਿੱਚੋਂ ਕੱਢਣ ਲਈ ਆਪਣਾ ਬਣਦਾ ਯੋਗਦਾਨ ਪਾਉਣ। ਇਹ ਪ੍ਰੋਗਰਾਮ ਸਕੂਲ ਮੁਖੀ ਗੁਰਦਾਸ ਸਿੰਘ ਦੇ ਸਹਿਯੋਗ ਸਦਕਾ ਨੇਪਰੇ ਚੜ੍ਹ ਸਕਿਆ।

3. ਕੋਟਕਪੂਰਾ ਵਿਖੇ ਗੁਰੂ ਰਵੀਦਾਸ ਧਰਮਸ਼ਾਲਾ/ਮੰਦਰ ਵਿੱਚ ਤਰਕਸ਼ੀਲ ਸੁਸਾਇਟੀ ਇਕਾਈ ਫਰੀਦਕੋਟ ਵੱਲੋਂ ਇੱਕ ਸਮਾਗਮ ਕੀਤਾ ਗਿਆ। ਭਾਵੇਂ ਇਹ ਇੱਕ ਧਾਰਮਿਕ ਅਦਾਰਾ ਸੀ ਪਰ ਲੋਕਾਂ ਵਿੱਚ ਸੁਸਾਇਟੀ ਦਾ ਸਮਾਗਮ ਵੇਖਣ ਦੀ ਤਾਂਘ ਵੀ ਬਹੁਤ ਸੀ। ਮੰਦਰ ਦੇ ਹਾਲ ਵਿੱਚ ਹੀ ਪ੍ਰੋਗਰਾਮ ਪੇਸ਼ ਕੀਤਾ ਅਤੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ ਗਈ। ਇਸ ਸਮੇਂ ਯੂਨਿਟ ਦੇ ਸਕੱਤਰ ਨੇ ਜੋਤਿਸ਼ੀਆਂ ਤੇ ਪਾਂਡਿਆਂ ਦੁਆਰਾ ਆਮ ਲੋਕਾਂ ਦੀ ਕੀਤੀ ਜਾਂਦੀ ਲੁੱਟ ਬਾਰੇ ਦੱਸਿਆ। ਬਾਅਦ ਵਿੱਚ ਇਕਾਈ ਪ੍ਰਧਾਨ ਨੇ ਜਾਦੂ ਦੇ ਟਰਿੱਕ ਪੇਸ਼ ਕੀਤੇ। ਮੁਹੱਲੇ ਦੇ ਕੁਝ ਪੜ੍ਹੇ ਲਿਖੇ ਲੋਕਾਂ ਨੇ ਇਸ ਸਮੇਂ ਸੁਸਾਇਟੀ ਦੇ ਮੈਂਬਰਾਂ ਨੂੰ ਕਿਹਾ ਕਿ ਉਹ ਸੁਸਾਇਟੀ ਦੇ ਉਦੇਸ਼ਾਂ ਨਾਲ ਸਹਿਮਤ ਹਨ ਅਤੇ ਇਸ ਤੇ ਉਹ ਮਾਣ ਕਰਦੇ ਹਨ।

*ਜਸਵੰਤ ਜਸ*

### ਅਬੋਹਰ ਜ਼ੋਨ

1. ਪਹਿਲੀ ਜਨਵਰੀ 2005 ਨੂੰ ਨਵੇਂ ਸਾਲ ਦੇ ਸਬੰਧ ਵਿੱਚ ਸ਼ੇਰੇ ਪੰਜਾਬ ਪਬਲਿਕ ਸਕੂਲ ਮਾਹੂਆਣਾ ਵਿਖੇ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ ਜਿਸ ਵਿੱਚ ਜਾਦੂ ਦੇ ਟ੍ਰਿੱਕ ਸੁਖਦੇਵ ਮਲੂਕਪੁਰਾ ਵੱਲੋਂ ਪੇਸ਼ ਕੀਤੇ ਗਏ ਅਤੇ ਤਰਕਸ਼ੀਲ ਸੋਸਾਇਟੀ ਬਾਰੇ ਜਾਣਕਾਰੀ ਮਾ. ਕੁਲਜੀਤ ਸਿੰਘ ਅਤੇ ਰਵਿੰਦਰ ਕੁਮਾਰ ਨੇ ਦਿੱਤੀ। ਗੁਰਚਰਨ ਸਿੰਘ ਗਿੱਲ ਪ੍ਰਧਾਨ ਪੰਜਾਬੀ ਸਭਿਆਚਾਰ ਮੰਚ ਅਤੇ ਸ੍ਰੀ ਭਜਨ ਲਾਲ ਨੇ ਇਸ ਪ੍ਰੋਗਰਾਮ ਦੀ ਸਫਲਤਾ ਲਈ ਵਿਸ਼ੇਸ ਸਹਿਯੋਗ ਦਿੱਤਾ।

2. 26 ਜਨਵਰੀ ਨੂੰ ਬਲਾਕ ਪੱਧਰ 'ਤੇ ਪਿੰਡ ਬੱਲੂਆਣਾ ਵਿਖੇ ਗਣਤੰਤਰਤਾ ਦਿਵਸ ਮਨਾਇਆ ਗਿਆ, ਜਿਸ ਵਿੱਚ ਅਬੋਹਰ ਇਕਾਈ ਦੇ ਸੁਖਦੇਵ ਸਿੰਘ ਅਤੇ ਚੰਦਰ ਭਾਨ ਵੱਲੋਂ ਜਾਦੂ ਦੇ ਟ੍ਰਿੱਕ ਪੇਸ਼ ਕੀਤੇ ਅਤੇ ਤਰਕਸ਼ੀਲ ਸੁਸਾਇਟੀ ਬਾਰੇ ਜਾਣਕਾਰੀ ਦਿੱਤੀ ਗਈ।

*ਜਗਦੀਸ਼ ਕਿੱਕਰ ਖੇੜਾ*

### ਇਕਾਈ ਰੋਪੜ

1. ਪਿਛਲੇ ਦਿਨੀਂ ਪਿੰਡ ਗਰਦਲੇ ਵਿਖੇ ਯੂਥ ਸਪੋਰਟਸ ਕਲੱਬ ਵੱਲੋਂ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਜਗਤਰਨ ਖੱਟ ਤੇ ਜਸਵੀਰ ਸਿੰਘ ਵੱਲੋਂ ਜਾਦੂ ਸ਼ੋਅ ਪੇਸ਼ ਕੀਤਾ ਗਿਆ। ਪਵਨ ਰੱਤੋਂ, ਅਸ਼ੋਕ ਕੁਮਾਰ ਨੇ ਤਰਕਸ਼ੀਲ ਵਿਚਾਰ ਪੇਸ਼ ਕੀਤੇ। ਇਸ ਪਿੰਡ ਦੇ ਰਾਮਜੀ ਦਾਸ ਜੇ. ਈ. ਨੇ ਇਨਕਲਾਬੀ ਕਵਿਤਾ ਗਾਈ। ਸ੍ਰੀ ਗੁਰਮਿੰਦਰ ਖੇੜੀ ਦੀ ਟੀਮ ਨੇ 'ਸਾਧਾਂ ਨੂੰ ਖੇਚਲ ਪਾਵੇਗੀ', 'ਬਣਜੋ ਚੇਲੇ ਸਾਧਣੀ ਦੇ' ਕੋਰੀਓਗ੍ਰਾਫੀਆਂ ਦੁਆਰਾ ਅਖੌਤੀ ਸਾਧਾਂ, ਸੰਤਾਂ ਦੇ ਪਾਖੰਡਾਂ ਦਾ ਪਰਦਾ ਬਾਖੂਬੀ ਫਾਸ਼ ਕੀਤਾ। ਅੰਤ ਵਿਚ ਸਰਪੰਚ ਨੇ ਤਰਕਸ਼ੀਲ ਸੁਸਾਇਟੀ ਦਾ ਧੰਨਵਾਦ ਕੀਤਾ।

2. ਮਿਤੀ 20-21 ਦਸੰਬਰ ਨੂੰ ਸ਼ਹੀਦੀ ਜੋੜ ਮੇਲਾ ਚਮਕੌਰ ਸਾਹਿਬ ਵਿਖੇ ਸੜਕ ਕਿਨਾਰੇ ਪ੍ਰੋਗਰਾਮ ਕੀਤਾ ਗਿਆ। ਇਸ ਵਿੱਚ ਅਜੀਤ ਪ੍ਰਦੇਸੀ, ਖਮਿੰਦਰ ਸਿੰਘ, ਚੰਨਣ ਸਿੰਘ, ਚਰਨ ਸਿੰਘ ਬੇਲਾ, ਮੋਹਨ ਸਿੰਘ ਡੱਲਾ, ਇਕਬਾਲ ਜੇ. ਈ., ਰਾਜਿੰਦਰ ਮਾਲਵਾ, ਅਸ਼ੋਕ ਕੁਮਾਰ, ਰਾਜ ਬੇਲਾ ਆਪਣੇ ਵਿਚਾਰ ਪੇਸ਼ ਕਰਦੇ ਰਹੇ। 1600 ਰੁਪਏ ਦਾ ਲਿਟਰੇਚਰ ਵੇਚਿਆ ਗਿਆ।

*ਪਵਨ ਕੁਮਾਰ ਰੱਤੋਂ*

### ਚੰਡੀਗੜ੍ਹ ਜ਼ੋਨ

ਤਿੰਨ ਦਿਨਾਂ ਸ਼ਹੀਦੀ ਜੋੜ ਮੇਲਾ ਫਤਿਹਗੜ੍ਹ ਸਾਹਿਬ ਦੇ ਪਹਿਲੇ ਦਿਨ ਤਰਕਸ਼ੀਲ ਸੁਸਾਇਟੀ ਇਕਾਈ ਉੱਚਾ ਪਿੰਡ ਖੰਟ ਤੇ ਬੱਸੀ ਪਠਾਣਾ ਵੱਲੋਂ ਸਾਂਝਾ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿਚ ਜਸਵੀਰ ਨੇ ਜਾਦੂ ਦੇ ਟ੍ਰਿੱਕ ਪੇਸ਼ ਕੀਤੇ। ਸੰਦੀਪ, ਰਾਮ ਕੁਮਾਰ ਪਟਿਆਲਾ ਤੇ ਜਸਵਿੰਦਰ ਪੱਪੀ ਵੱਲੋਂ ਲੋਕਾਂ ਨੂੰ ਤਰਕਸ਼ੀਲਤਾ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ ਗਈ। ਅਗਲੇ ਦਿਨ ਰੋਪੜ ਤੇ ਮੰਡੀ ਗੋਬਿੰਦਗੜ੍ਹ ਦੀ ਇਕਾਈ ਨੇ ਆਪਣਾ ਪ੍ਰੋਗਰਾਮ ਪੇਸ਼ ਕੀਤਾ ਜਿਸ ਵਿਚ ਅਜੀਤ ਪ੍ਰਦੇਸੀ ਨੇ ਜਾਦੂ ਟਰਿੱਕ ਪੇਸ਼ ਕੀਤੇ ਤੇ ਜਸਵੀਰ ਨੇ ਭਰੂਣ ਹੱਤਿਆ ਸਬੰਧੀ ਇਕ ਚਿੱਠੀ ਪੜ੍ਹ ਕੇ ਸੁਣਾਈ। ਗੁਰਮੀਤ ਖਰੜ, ਪਵਨ ਕੁਮਾਰ ਰੱਤੋਂ, ਅਸ਼ੋਕ ਕੁਮਾਰ ਨੇ ਆਪਣੇ ਵਿਚਾਰ ਪੇਸ਼ ਕੀਤੇ। ਆਖਰੀ ਦਿਨ 26 ਦਸੰਬਰ ਨੂੰ ਉੱਚਾ ਪਿੰਡ ਖੰਟ ਅਤੇ ਸਰਹਿੰਦ ਦੇ ਸਰਗਰਮ ਮੈਂਬਰਾਂ ਨੇ ਤਰਕਸ਼ੀਲਤਾ ਦਾ ਹੋਕਾ ਦਿੱਤਾ ਜਿਸ ਵਿੱਚ ਜਗਤਰਨ ਖੰਟ ਜਾਦੂ ਦੇ ਟ੍ਰਿੱਕ ਪੇਸ਼ ਕੀਤੇ ਅਤੇ ਅਸ਼ੋਕ ਕੁਮਾਰ, ਮਾ. ਤਰਸੇਮ ਸਿੰਘ ਅਤੇ ਬਲਦੇਵ ਜਲਾਲ ਨੇ ਵਿਚਾਰ ਪੇਸ਼ ਕੀਤੇ। ਮੇਲੇ ਦੇ ਤਿੰਨੇ ਦਿਨ ਤਰਕਸ਼ੀਲ ਕਿਤਾਬਾਂ ਦੀ ਸਟਾਲ ਲਾਈ ਗਈ ਜਿੱਥੇ ਅਜੀਤ ਪ੍ਰਦੇਸੀ, ਨਰਿੰਦਰ ਖੰਟ ਅਤੇ ਜਗਜੀਤ ਧੂੰਦਾ ਨੇ ਡਿਊਟੀ ਨਿਭਾਈ ਅਤੇ 7000 ਰੁਪਏ ਦਾ ਸਾਹਿਤ ਵੇਚਿਆ ਗਿਆ।

*ਨਵਤੇਜ ਧੂੰਦਾ*

### ਨਿਊ ਇੰਡੀਅਨ ਮਾਡਲ ਸਕੂਲਜ਼ ਵੱਲੋਂ ਤਰਕਸ਼ੀਲ ਸੋਚ ਫੈਲਾਉਣ ਸਬੰਧੀ ਫੈਸਲੇ

ਨਿਊ ਇੰਡੀਅਨ ਮਾਡਲ ਸਕੂਲਜ਼ ਖੋਖਰ, ਗੁੜ੍ਹੀ ਸੰਘਰ ਅਤੇ ਸੇਵੇਵਾਲਾ ਦੀ ਪ੍ਰਬੰਧਕ ਕਮੇਟੀ ਦੀ ਸਾਲਾਨਾ ਮੀਟਿੰਗ ਵਿਚ ਫੈਸਲਾ ਲਿਆ ਗਿਆ ਕਿ ਨਵੀਂ ਪੀੜ੍ਹੀ ਦੇ ਬੱਚਿਆਂ ਨੂੰ ਅੰਧਵਿਸ਼ਵਾਸ ਅਤੇ ਵਹਿਮਾਂ-ਭਰਮਾਂ ਤੋਂ ਨਿਰਲੇਪ ਰੱਖਣ ਅਤੇ ਵਿਗਿਆਨਕ ਸੋਚ ਦੇ ਧਾਰਨੀ ਬਣਾਉਣ ਲਈ ਇਨ੍ਹਾਂ ਸਕੂਲਾਂ ਵਿਚ ਅਗਲੇ ਸੈਸ਼ਨ ਤੋਂ ਪਹਿਲਾਂ ਨਾਲੋਂ ਤੇਜ਼ ਅਤੇ ਪ੍ਰਭਾਵਸ਼ਾਲੀ ਕਦਮ ਚੁੱਕੇ ਜਾਣਗੇ। ਮੀਟਿੰਗ ਦੀ ਪ੍ਰਧਾਨਗੀ



ਕਰਦਿਆਂ ਜਸਬੀਰ 'ਜੱਸੀ' ਨੇ ਸਟਾਫ ਦੀ ਭਰਤੀ ਸਮੇਂ ਨਿਰੋਲ ਵਿਗਿਆਨਕ ਸੋਚ ਦੇ ਧਾਰਨੀ ਅਧਿਆਪਕਾਂ ਦੀ ਚੋਣ ਤੇ ਜ਼ੋਰ ਦਿੱਤਾ।

ਕਮੇਟੀ ਦੇ ਸਕੱਤਰ ਪ੍ਰਮਜੀਤ ਸੇਵੇਵਾਲਾ ਅਤੇ ਪ੍ਰਿੰਸੀਪਲ ਸ੍ਰੀਮਤੀ ਸਰਬਜੀਤ ਕੌਰ ਨੇ ਇਲਾਕੇ ਦੇ ਤਰਕਸ਼ੀਲ ਸੋਚ ਦੇ ਧਾਰਨੀ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਆਪਣੇ ਬੱਚਿਆਂ ਨੂੰ ਸਕੂਲ ਭੇਜਣ ਸਮੇਂ ਲੋਕਾਂ ਦਾ ਖੂਨ ਚੂਸ ਕੇ ਬਣਾਈਆਂ ਵੱਡੀਆਂ ਬਿਲਡਿੰਗਾਂ, ਮਹਿੰਗੀਆਂ ਟਾਈਆਂ, ਬੈਲਟਾਂ, ਵਰਦੀਆਂ ਅਤੇ ਫੋਕੀ ਚਮਕ-ਦਮਕ ਵੇਖਣ ਦੀ ਬਜਾਏ, ਇਹ ਗੱਲ ਵੇਖਣ ਕਿ ਬੱਚਿਆਂ ਨੂੰ ਵਿਦਿਆ ਵਿਚ ਕੀ ਪਰੋਸਿਆ ਜਾ ਰਿਹੈ ? ਉਨ੍ਹਾਂ ਨੇ ਵਿਗਿਆਨਕ ਵਿਚਾਰਾਂ ਦੇ ਲੋਕਾਂ ਤੋਂ ਹਰ ਤਰ੍ਹਾਂ ਦੀ ਸਹਾਇਤਾ ਦੀ ਮੰਗ ਕਰਦਿਆਂ ਪੂਰੇ ਪੰਜਾਬ 'ਚ ਇਸ ਤਰ੍ਹਾਂ ਦੇ ਸਕੂਲਾਂ ਦੀ ਜ਼ਰੂਰਤ ਬਾਰੇ ਵੀ ਕਿਹਾ।

*ਜਸਬੀਰ ਜੱਸੀ ਗੁੜ੍ਹੀ ਸੰਘਰ*

### ਇਕਾਈ ਪਾਤੜਾਂ

ਤਰਕਸ਼ੀਲ ਸੁਸਾਇਟੀ ਦੀ ਸਥਾਨਕ ਇਕਾਈ ਵੱਲੋਂ ਅਨਾਜ ਮੰਡੀ ਪਾਤੜਾਂ ਵਿਚ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸਦੀ ਸ਼ੁਰੂਆਤ ਸਮੇਂ ਸੁਰਿੰਦਰ ਨੇ ਅੱਖਾਂ 'ਤੇ ਪੱਟੀ ਬੰਨਕੇ ਮੋਟਰ ਸਾਈਕਲ ਚਲਾਉਂਦੇ ਹੋਏ ਸ਼ਹਿਰ ਦਾ ਪੂਰਾ ਚੱਕਰ ਲਾਇਆ। ਮੇਲੇ ਦਾ ਉਦਘਾਟਨ ਕੁਲਦੀਪ ਸਿੰਘ ਐਸ. ਐਚ. ਓ. ਸਦਰ ਨੇ ਅਤੇ ਮੇਲੇ ਦੀ ਪ੍ਰਧਾਨਗੀ ਰੁਲਦਾ ਸਿੰਘ ਐਸ. ਐਚ. ਓ. ਸਿਟੀ ਨੇ ਕੀਤੀ ਜਦੋਂ ਕਿ ਦਰਬਾਰਾ ਸਿੰਘ ਈਟੀਓ ਮੁੱਖ ਮਹਿਮਾਨ ਦੇ ਤੌਰ ਤੇ ਸ਼ਾਮਿਲ ਹੋਏ। ਪੀਪਲਜ਼ ਥੀਏਟਰ ਪਾਤੜਾਂ ਵੱਲੋਂ ਵੱਲੋਂ ਸੁਖਵਿੰਦਰ ਸੁੱਖੀ ਦੀ ਨਿਰਦੇਸ਼ਨਾ ਹੇਠ ਨਾਟਕ 'ਸਵਾਮੀ ਖੂਨੀ ਨੰਦ' 'ਪੰਡਤ ਬਲਾਕੀ ਰਾਮ' ਅਤੇ ਕੋਰੀਓਗ੍ਰਾਫੀ 'ਬਾਬਾ ਵੈਦ ਰੋਗੀਆਂ ਦਾ' ਪੇਸ਼ ਕੀਤੇ ਗਏ। ਰਜਿੰਦਰ ਭਦੌੜ ਨੇ ਤਰਕਸ਼ੀਲ ਵਿਚਾਰਾਂ ਬਾਰੇ ਜਾਣਕਾਰੀ ਦਿੱਤੀ। ਜਾਦੂ ਦੇ ਟ੍ਰਿੱਕ ਰਾਮ ਕੁਮਾਰ ਪਟਿਆਲਾ ਅਤੇ ਮੰਚ ਸੰਚਾਲਨ ਰਾਜਾ ਰਾਮ ਹੰਡਿਆਇਆ ਨੇ ਕੀਤਾ। ਮੇਲੇ ਨੂੰ ਕਾਮਯਾਬ ਕਰਨ ਵਿੱਚ ਡਾ. ਗੁਰਪ੍ਰੀਤ ਸਿੰਘ, ਰੇਸ਼ਮ ਸਿੰਘ, ਗੁਲਾਬ ਸਿੰਘ, ਮਨਜੀਤ ਸਿੰਘ, ਅੰਮ੍ਰਿਤ ਲਾਲ, ਗਿਆਨ ਸਿੰਘ, ਸੁਰਿੰਦਰ ਸਿੰਘ, ਗੁਰਜੰਟ ਸਿੰਘ, ਬਿੱਕਰ ਸਿੰਘ, ਬਲਦੇਵ ਸਿੰਘ ਆਦਿ ਨੇ ਸਖਤ ਮਿਹਨਤ ਕੀਤੀ।

### ਇਕਾਈ ਮੂਨਕ

ਪਿੰਡ ਮਕਰੋੜ ਸਾਹਿਬ ਵਿਖੇ ਤਰਕਸ਼ੀਲ ਸੁਸਾਇਟੀ ਦੀ ਇਕਾਈ ਵੱਲੋਂ ਗ੍ਰਾਮ ਪੰਚਾਇਤ ਦੇ ਸਹਿਯੋਗ ਨਾਲ ਤਰਕਸ਼ੀਲ ਮੇਲਾ ਕੀਤਾ ਗਿਆ ਜਿਸ ਵਿਚ ਸਮਾਜ ਸੇਵਕ ਹਰਮੇਲ ਸਿੰਘ ਦਾ ਵਿਸ਼ੇਸ਼ ਯੋਗਦਾਨ ਰਿਹਾ। ਮੇਲੇ ਤੋਂ ਪਹਿਲਾਂ ਮੇਲੇ ਵਿਚ ਪਹੁੰਚਣ ਦਾ ਸੱਦਾ ਦਿੰਦਾ ਕਾਫਲਾ ਨੇੜਲੇ ਪਿੰਡ ਵਿਚ ਕੱਢਿਆ ਗਿਆ ਜਿਸਦੀ ਅਗਵਾਈ ਹਰਿੰਦਰਪਾਲ ਸਿੰਘ ਲਾਲੀ ਨੇ ਅੱਖਾਂ 'ਤੇ ਪੱਟੀ ਬੰਨ ਕੇ ਮੋਟਰ ਸਾਈਕਲ ਚਲਾ ਕੇ ਕੀਤੀ। ਮੇਲੇ ਵਿਚ ਜ਼ਿਲ੍ਹਾ ਪਰੀਸ਼ਦ ਦੇ ਚੇਅਰਮੇਨ ਸ਼ਾਮ ਸਿੰਘ ਮਕਰੋੜ ਮੁੱਖ ਮਹਿਮਾਨ ਵੱਜੋਂ ਸ਼ਾਮਲ ਹੋਏ।

ਕਲਾ ਮੰਚ ਜ਼ੀਰਾ ਵੱਲੋਂ ਮੇਘ ਰਾਜ ਰੱਲਾ ਦੀ ਨਿਰਦੇਸ਼ਨਾ ਹੇਠ ਨਾਟਕ 'ਦੇਵ ਪੁਰਸ਼ ਹਾਰ ਗਏ', 'ਮਿੱਟੀ ਰੁਦਨ ਕਰੇ' ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਬ੍ਰਿਸ਼ ਭਾਨ ਬੁਜਰਕ ਅਤੇ ਗਗਨ ਛਾਜਲੀ ਵੱਲੋਂ ਸਾਹਿਤ ਦੀ ਸਟਾਲ ਲਗਾਈ ਗਈ। ਸ੍ਰੀ ਹਰੀ ਸਿੰਘ ਤਰਕ ਅਤੇ ਮਾ. ਰੇਹੀ ਰਾਮ ਲੋਕਾਂ ਨੂੰ ਸਮਸਿਆਵਾਂ ਵਿਗਿਆਨਕ ਢੰਗ ਨਾਲ ਹੱਲ ਕਰਨ ਦੀ ਪ੍ਰੇਰਨਾ ਦਿੱਤੀ।

### ਇਕਾਈ ਸੁਨਾਮ

1. ਪਿੰਡ ਛਾਜਲੀ ਵਿਖੇ ਸ਼ਹੀਦ ਊਧਮ ਸਿੰਘ ਯੂਥ ਕਲੱਬ ਵੱਲੋਂ ਸਥਾਨਕ ਇਕਾਈ ਦੇ ਸਹਿਯੋਗ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਹਰਿੰਦਰ ਲਾਲੀ ਨੇ ਅੱਖਾਂ 'ਤੇ ਪੱਟੀ ਬੰਨ੍ਹ ਕੇ ਮੋਟਰਸਾਈਕਲ ਚਲਾਇਆ। ਸਰਬਜੀਤ ਅਤੇ ਚਮਕੌਰ ਮਹਿਲਾਂ ਨੇ ਜਾਦੂ ਦੇ ਟ੍ਰਿੱਕ ਵਿਖਾਏ। ਚੰਡੀਗੜ੍ਹ ਸਕੂਲ ਆਫ ਡਰਾਮਾ ਦੀ ਟੀਮ ਨੇ ਗੁਰਸ਼ਰਨ ਸਿੰਘ ਦੀ ਨਿਰਦੇਸ਼ਨਾ ਹੇਠ ਨਾਟਕ 'ਪੰਜ ਕਲਿਆਣੀ', 'ਬੇਗਮੋ ਦੀ ਧੀ' ਅਤੇ ਕੋਰੀਓਗ੍ਰਾਫੀ 'ਸਨੇਹਾ' ਪੇਸ ਕੀਤੀ ਗਈ। ਬਲਵੀਰ ਲੌਂਗੋਵਾਲ ਅਤੇ ਹਰੀ ਸਿੰਘ ਤਰਕ ਨੇ ਆਪਣੇ ਵਿਚਾਰ ਰੱਖੇ। ਗੁਰੂ ਨਾਨਕ ਮਾਡਲ ਸਕੂਲ ਅਤੇ ਹੋਲੀ ਹਾਰਟ ਪਬਲਿਕ ਸਕੂਲ ਦੀਆਂ ਟੀਮਾਂ ਨੇ ਭੰਗੜਾ ਪਾਇਆ। ਅਮਰੀਕ ਛਾਜਲੀ ਅਤੇ ਸਾਥੀਆਂ ਨੇ ਕਵੀਸ਼ਰੀ ਅਤੇ ਭੋਲਾ ਸਿੰਘ ਨੇ ਗੀਤ ਪੇਸ਼ ਕੀਤੇ। ਮਹਿੰਦਰ ਸਿੰਘ, ਸਮਸ਼ੇਰ ਸਿੰਘ ਭੋਲਾ, ਸੰਜੀਵ ਕੁਮਾਰ ਪੱਪੀ ਅਤੇ ਮਾਸਟਰ ਦੇਸ ਰਾਜ ਨੇ ਮਰਨ ਉਪਰੰਤ ਆਪਣੇ ਸਰੀਰਦਾਨ ਕਰਨ ਸਬੰਧੀ ਲੋੜੀਂਦੇ ਫਾਰਮ ਭਰੇ। ਮੇਲੇ ਨੂੰ ਕਾਮਯਾਬ ਕਰਨ ਵਿੱਚ ਭਰਪੂਰ ਸਿੰਘ ਭੂਰਾ, ਡਾ. ਗੁਰਸੇਵ, ਸੰਜੀਵ ਪੱਪੀ, ਭੋਲਾ ਅਡਵਾਨੀ, ਪਵਿਤਰ ਸਿੰਘ, ਬਿੱਟੂ ਪੰਡਿਤ, ਤਾਰਾ ਸਿੰਘ ਅਤੇ ਕੈਨੇਡਾ ਨਿਵਾਸੀ ਅਮਰਪ੍ਰੀਤ ਸੂਚ ਦਾ ਵਿਸ਼ੇਸ ਯੋਗਦਾਨ ਰਿਹਾ।

2. ਪਿੰਡ ਛਾਜਲਾ ਵਿਖੇ ਇੰਸਪੈਕਟਰ ਲਾਭ ਸਿੰਘ ਛਾਜਲਾ ਦੀ ਪ੍ਰੇਰਣਾ ਨਾਲ ਪਿੰਡ ਦੇ ਅਗਾਂਹਵਧੂ ਅਤੇ ਰੌਸ਼ਨ ਦਿਮਾਗ ਕਲੱਬ ਮੈਂਬਰਾਂ ਅਤੇ ਪਿੰਡ ਵਾਸੀਆਂ ਵੱਲੋਂ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਕ ਦਿਨ ਪਹਿਲਾਂ ਹਰਿੰਦਰ ਲਾਲੀ ਨੇ ਅੱਖਾਂ 'ਤੇ ਪੱਟੀ ਬੰਨ੍ਹ ਕੇ ਮੋਟਰਸਾਈਕਲ ਚਲਾਉਂਦਿਆ ਨੇੜੇ ਪਿੰਡਾਂ ਵਿਚ ਮੇਲੇ 'ਚ ਆਉਣ ਦਾ ਸੱਦਾ ਵੀ ਦਿੱਤਾ। ਲੋਕ ਸੰਗੀਤ ਮੰਡਲੀ ਛਾਜਲੀ ਨੇ ਢੱਡ-ਸਾਰੰਗੀ ਨਾਲ ਗੀਤ ਪੇਸ਼ ਕੀਤੇ। ਪੀਪਲਜ਼ ਥੀਏਟਰ ਲਹਿਰਾ ਦੀ ਟੀਮ ਨੇ ਜੋਹਨ ਸੈਮੂਅਲ ਦੀ ਨਿਰਦੇਸ਼ਨਾ ਹੇਠ ਨਾਟਕ 'ਬਾਲ ਭਗਵਾਨ' ਅਤੇ 'ਮਿੱਟੀ ਰੁਦਨ ਕਰੇ' ਪੇਸ਼ ਕੀਤੇ। ਰਾਜਿੰਦਰ ਭਦੌੜ ਨੇ ਆਪਣੇ ਤਰਕਸ਼ੀਲਤਾ ਬਾਰੇ ਅਤੇ ਜੋਗਿੰਦਰ ਸਿੰਘ ਉਗਰਾਹਾਂ ਨੇ ਮੌਜੂਦਾ ਕਿਸਾਨੀ ਘੋਲ ਬਾਰੇ ਵਿਚਾਰ ਪੇਸ਼ ਕੀਤੇ। ਸਟੇਜ ਸੰਚਾਲਨ ਇਕਾਈ ਮੁਖੀ ਲਾਭ ਸਿੰਘ ਨੇ ਕੀਤਾ। ਪ੍ਰਬੰਧਕਾਂ ਵੱਲੋਂ ਤਰਕਸ਼ੀਲਤਾ ਦੀ ਵਧੀਆ ਸੇਵਾ ਕਰਨ ਬਦਲੇ ਐਡਵੋਕੇਟ ਲਾਲੀ ਨੂੰ ਸਨਮਾਨਤ ਕੀਤਾ ਗਿਆ।

*ਰਿਪੋਰਟਾਂ - ਐਡਵੋਕੇਟ ਹਰਿੰਦਰ ਲਾਲੀ*

### ਇਕਾਈ ਫਗਵਾੜਾ

1. ਭਾਰਤ ਵਿਕਾਸ ਪ੍ਰੀਸ਼ਦ ਫਗਵਾੜਾ ਵੱਲੋਂ ਸੁਸਾਇਟੀ ਦੇ ਆਗੂਆਂ ਨੂੰ ਇਕ ਲਿਖਤੀ ਸੱਦੇ ਪੱਤਰ ਰਾਹੀਂ ਫਗਵਾੜਾ ਦੇ ਕੇ. ਜੀ. ਰੀਸੋਰਟਸ ਵਿਖੇ ਆਪਣੀ ਮਾਸਕ ਮੀਟਿੰਗ ਵਿਚ ਜਾਦੂ-ਟੂਣਾ, ਭੂਤ-ਪ੍ਰੇਤ ਅਤੇ ਕਥਿਤ ਗੈਬੀ ਸ਼ਕਤੀਆਂ ਦਾ ਕੀ ਸਥਾਨ ਹੈ ? ਦੇ ਵਿਸ਼ੇ ਤੇ ਗੱਲਬਾਤ ਲਈ ਬੁਲਾਇਆ ਗਿਆ। ਇਸ ਮੀਟਿੰਗ ਵਿਚ ਪ੍ਰੀਸ਼ਦ ਮੈਂਬਰਾਂ ਤੋਂ ਇਲਾਵਾ ਮੈਂਬਰਾਂ ਦੇ ਪ੍ਰੀਵਾਰ ਵਿਸ਼ੇਸ਼ ਤੌਰ ਤੇ ਸੱਦੇ ਗਏ ਸਨ। ਇਸ ਮੌਕੇ ਸੁਸਾਇਟੀ ਵੱਲੋਂ ਮਾਸਟਰ ਨਵਕਿਰਨ, ਸ੍ਰੀ ਘਣਸ਼ਾਮ, ਮਾਸਟਰ ਗਿਆਨ ਚੰਦ, ਸ੍ਰੀ ਸੁਖਰਾਮ ਅਤੇ ਹੋਰ ਸਾਥੀਆਂ ਨੇ ਸ਼ਿਰਕਤ ਕੀਤੀ। ਸੁਸਾਇਟੀ ਦੇ ਆਗੂਆਂ ਨੇ ਇਸ ਵਿਸ਼ੇ ਤੇ ਆਪਣੇ ਵਿਚਾਰ ਰੱਖੇ। ਪ੍ਰੀਸ਼ਦ ਦੇ ਮੈਂਬਰਾਂ ਨੇ ਸੁਸਾਇਟੀ ਆਗੂਆਂ ਕੋਲੋਂ ਆਪਣੇ ਕਈ ਸ਼ੰਕਿਆਂ ਦੀ ਨਵਿਰਤੀ ਵੀ ਕੀਤੀ।

2. ਤਰਕਸ਼ੀਲ ਸੁਸਾਇਟੀ ਇਕਾਈ ਫਗਵਾੜਾ ਨੇ ਏਸ਼ੀਅਨ ਰੈਸ਼ਨਿਲਸਟ ਸੁਸਾਇਟੀ ਬਰਤਾਨੀਆ, ਗ੍ਰਾਮ ਪੰਚਾਇਤ ਦੁਸਾਂਝ ਕਲਾਂ ਅਤੇ ਗੁਰੂ ਹਰਿ ਰਾਇ ਸੀਨੀਅਰ ਸਕੰਡਰੀ ਸਕੂਲ ਦੁਸਾਂਝ ਕਲਾਂ ਦੀ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਪਿੰਡ ਦੁਸਾਂਝ ਕਲਾਂ ਵਖੇ ਤਰਕਸ਼ੀਲ ਮੇਲਾ ਕਰਵਾਇਆ। ਇਸ ਮੌਕੇ ਜਗਸੀਰ ਜੀਦਾ ਦੀ ਮੰਡਲੀ ਨੇ ਇਨਕਲਾਬੀ ਗੀਤ ਪੇਸ਼ ਕੀਤੇ। ਸਰਕਾਰੀ ਐਲੀਮੈਂਟਰੀ ਸਕੂਲ ਚੱਕ ਦੇਸ ਰਾਜ ਦੇ ਬੱਚਿਆਂ ਨੇ ਨਾਟਕ ਸ਼ਹੀਦ ਜਰਨੈਲ ਸਿੰਘ, ਨਾਟਕਕਾਰ ਗੁਰਸ਼ਰਨ ਸਿੰਘ ਦੀ ਨਿਰਦੇਸ਼ਨਾ ਹੇਠ 'ਮੇਰਾ ਰੰਗ ਦੇ ਬਸੰਤੀ ਚੋਲਾ', ਸਰਫਰੋਸ਼ੀ ਦੀ ਤਮੰਨਾ ਅਬ ਹਮਾਰੇ ਦਿਲ ਮੇਂ ਹੈ' ਆਦਿ ਗੀਤਾਂ ਦੀ ਲੜੀ ਤੇ ਕੋਰੀਓਗ੍ਰਾਫੀ ਅਤੇ ਨਾਟਕ 'ਬੇਗਮੋ ਦੀ ਧੀ' ਪੇਸ਼ ਕੀਤਾ ਗਿਆ ਅਤੇ ਕਲਾ ਮੰਚ ਮੁਲਾਂਪੁਰ ਦੀ ਟੀਮ ਨੇ ਨਾਟਕ 'ਪ੍ਰੇਤ' ਅਤੇ ਕੋਰੀਓਗ੍ਰਾਫੀ 'ਚੋਰਾਂ ਦੇ ਵੱਸ ਪੈ ਭਾਰਤ ਮਾਂ ਕੁਰਲਾਉਂਦੀ ਏ' ਪੇਸ਼ ਕੀਤੀ। ਇਸ ਮੌਕੇ ਸੁਖਦੇਵ ਫਗਵਾੜਾ, ਅਮੋਲਕ ਸਿੰਘ ਅਤੇ ਬਲਵਿੰਦਰ ਬਰਨਾਲਾ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਕਿਹਾ ਕਿ ਲੁਟੇਰਾ ਵਰਗ ਲੋਕਾਂ ਨੂੰ ਇਹ ਜਚਾਉਣਾ ਚਾਹੁੰਦਾ ਹੈ ਕਿ ਤੁਹਾਡੀਆਂ ਮਾੜੀਆਂ ਜੀਵਨ ਹਾਲਤਾਂ ਤੁਹਾਡੀ ਕੀਤੀ ਜਾ ਰਹੀ ਲੁੱਟ ਕਰਕੇ ਨਹੀਂ ਸਗੋਂ ਤੁਹਾਡੇ ਪਿਛਲੇ ਜਨਮਾਂ ਦੇ ਕਰਮਾਂ ਕਰਕੇ ਹੈ। ਤੁਸ਼ੀਂ ਸੋਚੋ ਮੱਤ, ਬੱਸ ਰੱਬ ਰੱਬ ਕਰਿਆ ਕਰੋ ਅਗਲਾ ਜਨਮ ਆਪਦੇ ਆਪ ਸੁਖੀ ਹੋ ਜਾਵੇਗਾ। ਮੇਲੇ ਵਿੱਚ ਅਸ਼ੋਕ ਵਿਰਦੀ ਕੋਟ ਗਰੇਵਾਲ ਜਿਨਾਂ ਮੇਲੇ ਲਈ ਸਖਤ ਮਿਹਨਤ ਕੀਤੀ ਨੂੰ ਤਰਕਸ਼ੀਲ ਸੁਸਾਇਟੀ ਵੱਲੋਂ ਸਨਮਾਨਿਤ ਕੀਤਾ ਗਿਆ।

*ਜਸਵਿੰਦਰ ਫਗਵਾੜਾ*

ਇਕਾਈ ਲੁਧਿਆਣਾ

1. ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਲੁਧਿਆਣਾ ਅਤੇ ਦੈਨਿਕ ਜਾਗਰਣ ਅਖਬਾਰ ਵੱਲੋਂ ਤਰਕਸ਼ੀਲ ਲਹਿਰ ਨੂੰ ਘਰ ਘਰ ਪਹੁੰਚਾਉਣ ਲਈ ਪਿਛਲੇ ਸਮੇਂ ਤੋਂ ਸ਼ਹਿਰ ਦੇ ਵੱਖ ਵੱਖ ਮੁਹੱਲਿਆਂ 'ਚ ਤਰਕਸ਼ੀਲ ਪ੍ਰੋਗਰਾਮਾਂ ਦਾ ਆਯੋਜਨ ਕਰਕੇ ਧੂੰਆਂਧਾਰ ਪ੍ਰਚਾਰ ਕੀਤਾ ਗਿਆ। ਜਗਦੇਵ ਕੰਮੋਮਾਜਰਾ ਵੱਲੋਂ ਜਾਦੂ ਦੇ ਟਰਿੱਕ ਦਿਖਾਏ ਗਏ। ਸ਼ਿਮਲਾਪੁਰੀ ਵਿਖੇ ਬੋਲਦਿਆਂ ਪ੍ਰਧਾਨ ਹਰਭਜਨ ਸਿੰਘ ਨੇ ਤਰਕਸ਼ੀਲ ਵਿਚਾਰ ਪੇਸ਼ ਕੀਤੇ। ਦੈਨਿਕ ਜਾਗਰਣ ਅਖਬਾਰ ਵੱਲੋਂ ਸਾਰੇ ਪ੍ਰੋਗਰਾਮਾਂ ਦੀ ਢੁਕਵੀਂ ਕਵਰੇਜ ਕੀਤੀ ਗਈ।

2. ਪਿਛਲੇ ਦਿਨੀਂ ਲੁਧਿਆਣਾ ਇਕਾਈ ਵੱਲੋਂ ਆਂਗਨਵਾੜੀ ਟ੍ਰੇਨਿੰਗ ਸੈਂਟਰ ਜੀਵਨਪ੍ਰੀਤ ਨਗਰ ਵਿਖੇ ਸੁਖਜੀਤ ਅਲਕੜਾ, ਜਸਵੰਤ ਜੀਰਖ ਅਤੇ ਮੋਹਣਜੀਤ ਥਰੀਕੇ ਵਲੋਂ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਸ ਮੌਕੇ ਤਰਕਸ਼ੀਲਤਾ ਸੰਬੰਧੀ ਸੁਆਲਾਂ ਬਾਰੇ ਆਬਜੈਕਟਿਵ ਟਾਇਪ ਪੈਂਫਲਿਟ ਵੰਡੇ ਗਏ ਅਤੇ ਪਹਿਲੀਆਂ ਤਿੰਨ ਪੁਜੀਸ਼ਨਾਂ ਤੇ ਆਉਣ ਵਾਲੀਆਂ ਵਰਕਰਾਂ ਨੂੰ ਇਨਾਮ ਵਜੋਂ ਤਰਕਸ਼ੀਲ ਕਿਤਾਬਾਂ ਅਤੇ ਮੈਗਜ਼ੀਨ ਦਿੱਤੇ ਗਏ। ਸੈਂਟਰ ਦੀ ਇੰਨਚਾਰਜ ਨੇ ਤਰਕਸ਼ੀਲ ਮੈਂਬਰਾਂ ਦਾ ਧੰਨਵਾਦ ਕੀਤਾ ਅਤੇ ਅੱਗੇ ਤੋਂ ਪ੍ਰੋਗਰਾਮ ਕਰਾਉਣ ਦਾ ਵਾਅਦਾ ਕੀਤਾ।

3. ਮੁੰਡੀਆਂ ਕਲਾਂ ਵਿਖੇ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ। ਜਗਦੇਵ ਕੰਮੋਮਾਜਰਾ ਵੱਲੋਂ ਜਾਦੂ ਦੀਆਂ ਟਰਿਕਾਂ ਦਿਖਾਈਆਂ ਗਈਆਂ। ਦਲਜੀਤ ਸਿੰਘ ਨੇ ਵਿਦਿਆਰਥੀਆਂ ਨੂੰ ਦੱਸਿਆ ਕਿ ਭੂਤਾਂ ਪ੍ਰੇਤਾਂ ਦੀ ਕੋਈ ਹੋਂਦ ਨਹੀਂ ਹੁੰਦੀ ਬਲਕਿ ਸਿਆਣੇ ਮਾਨਸਿਕ ਰੋਗਾਂ ਨੂੰ ਕਸਰਾਂ ਦੱਸ ਕੇ ਆਪਣਾ ਤੋਰੀ ਫੁਲਕਾ ਚਲਾਉਂਦੇ ਹਨ।

*ਹਰਚੰਦ ਸਿੰਘ ਥਰੀਕੇ*

## ਕ੍ਰਿਸ਼ਨ ਬਰਗਾੜੀ ਦੀ ਤੀਸਰੀ ਬਰਸੀ ਮੌਕੇ ਵਿਚਾਰ ਚਰਚਾ

ਤਰਕਸ਼ੀਲ ਸੋਸਾਇਟੀ ਪੰਜਾਬ ਦੇ ਮਰਹੂਮ ਆਗੂ ਕ੍ਰਿਸ਼ਨ ਬਰਗਾੜੀ ਦੀ ਤੀਸਰੀ ਬਰਸੀ ਮੌਕੇ 'ਤੇ ਬਰਗਾੜੀ ਵਿਖੇ ਇੱਕ ਵਿਚਾਰ ਚਰਚਾ ਆਯੋਜਿਤ ਕੀਤੀ ਗਈ ਜਿਸ ਵਿੱਚ ਜ਼ਿੰਦਗੀ ਦੇ ਮਹੱਤਵਪੂਰਨ ਮਸਲਿਆਂ ਜਿਵੇਂ ਕਿ ਜ਼ਿੰਦਗੀ ਕਿਵੇਂ ਜੀਵੀ ਜਾਵੇ, ਮਨੁੱਖੀ ਅਤੇ ਸਮਾਜਿਕ ਵਿਕਾਸ ਵਿੱਚ ਤਰਕਸ਼ੀਲਤਾ ਦੀ ਲੋੜ, ਮੌਤ ਸਬੰਧੀ ਵਿਚਾਰ, ਵਿਹਾਰ ਅਤੇ ਸੰਸਕਾਰ ਆਦਿ ਵਿਸ਼ਿਆਂ 'ਤੇ ਤਰਕਸ਼ੀਲ ਆਗੂਆਂ ਨੇ ਵਿਚਾਰ ਪੇਸ਼ ਕੀਤੇ। ਇਹ ਸਮਾਗਮ ਬਰਗਾੜੀ-ਕੋਟਕਪੂਰਾ ਕੌਮੀ ਮਾਰਗ ਉਤੇ ਨਵੇਂ ਉਸਾਰੇ ਗਏ ਕ੍ਰਿਸ਼ਨ ਬਰਗਾੜੀ ਯਾਦਗਾਰੀ ਮਨੋਰੋਗ ਮਸ਼ਵਰਾ ਕੇਂਦਰ ਦੇ ਵਿਹੜੇ ਵਿੱਚ ਕੀਤਾ ਗਿਆ।

ਸਮਾਗਮ ਦੀ ਸ਼ੁਰੂਆਤ ਕਰਦਿਆਂ ਸ਼੍ਰੀ ਰਾਮ ਸਵਰਨ ਲੱਖੇਵਾਲੀ ਨੇ ਕ੍ਰਿਸ਼ਨ ਦੇ ਕੰਮ ਕਰਨ ਦੇ ਢੰਗ ਬਾਰੇ ਆਪਣੀਆਂ ਯਾਦਾਂ ਸਾਂਝੀਆਂ ਕੀਤੀਆਂ ਅਤੇ ਉਸਤੋਂ ਪ੍ਰੇਰਨਾ ਲੈਣ ਦੀ ਗੱਲ ਕੀਤੀ। ਸੂਬਾ ਜਥੇਬੰਦਕ ਮੁਖੀ ਸ਼੍ਰੀ ਭੂਰਾ ਸਿੰਘ ਨੇ ਸਾਡੇ ਸਭਿਆਚਾਰ ਵਿੱਚ ਪਏ ਸੰਸਕਾਰਾਂ ਦੀ ਜੜ੍ਹਤਾ ਅਤੇ ਉਹਨਾਂ ਨੂੰ ਬਦਲਣ ਵਿੱਚ ਪੇਸ਼ ਆਉਂਦੀਆਂ ਔਕੜਾਂ, ਵਿਚਾਰਾਂ ਦੇ ਪੈਦਾ ਹੋਣ ਅਤੇ ਉਹਨਾਂ ਦਾ ਸਾਡੇ ਵਿਵਹਾਰ ਦਾ ਅੰਗ ਬਣਨ ਦੇ ਅਮਲ ਆਦਿ ਵਰਤਾਰਿਆਂ ਬਾਰੇ ਵਿਸਥਾਰ ਪੂਰਵਕ ਵਿਚਾਰ ਪ੍ਰਗਟ ਕੀਤੇ। ਬਿਜਲੀ ਮੁਲਾਜਮ ਆਗੂ ਨੇ ਕ੍ਰਿਸ਼ਨ ਦੇ ਕਾਰਜਾਂ ਅਤੇ ਆਪਣੇ ਵਿਚਾਰਾਂ ਪ੍ਰਤੀ ਉਸਦੀ ਦ੍ਰਿੜਤਾ ਬਾਰੇ ਵਿਚਾਰ ਸਾਂਝੇ ਕੀਤੇ। ਰਾਮ ਸਿੰਘ ਨਿਰਮਾਣ ਨੇ ਕ੍ਰਿਸ਼ਨ ਨੂੰ ਸ਼ਰਧਾਂਜਲੀ ਦਿੰਦੇ ਹੋਏ ਉਸ ਵੱਲੋਂ ਪਾਈ ਪਿਰਤ ਨੂੰ ਅੱਗੇ ਤੋਰਨ ਵਾਲੇ ਸਰੀਰ ਦਾਨੀਆਂ ਬਾਰੇ ਜਾਣਕਾਰੀ ਦਿੱਤੀ। ਮਾਸਟਰ ਰਾਮ ਕੁਮਾਰ ਭਦੌੜ ਨੇ ਕ੍ਰਿਸ਼ਨ ਦੇ ਵਿਅਕਤੀਗਤ ਗੁਣਾਂ ਦਾ ਜ਼ਿਕਰ ਕਰਨ ਤੋਂ ਇਲਾਵਾ ਤਰਕਸ਼ੀਲਤਾ ਨੂੰ ਸਮਾਜਿਕ ਆਰਥਿਕ ਹਾਲਤਾਂ ਨਾਲ ਜੋੜ ਕੇ ਵੇਖਣ ਦੀ ਲੋੜ 'ਤੇ ਜੋਰ ਦਿੱਤਾ।

ਕ੍ਰਿਸ਼ਨ ਬਰਗਾੜੀ ਦੀ ਯਾਦ ਵਿੱਚ ਦਿੱਤਾ ਜਾਣ ਵਾਲਾ ਤੀਸਰਾ ਕਿਸ਼ਨ ਬਰਗਾੜੀ ਯਾਦਗਾਰੀ ਐਵਾਰਡ ਉੱਘੇ ਸਾਹਿਤਕਾਰ ਅਤੇ ਪਲਸ ਮੰਚ ਦੇ ਪ੍ਰਧਾਨ ਸ਼੍ਰੀ ਅਤਰਜੀਤ ਨੂੰ ਦਿੱਤਾ ਗਿਆ। ਉਹਨਾਂ ਬਾਰੇ ਬੋਲਦਿਆਂ ਤਰਕਸ਼ੀਲ ਦੇ ਸੰਪਾਦਕ ਰਾਜਪਾਲ ਸਿੰਘ ਨੇ ਕਿਹਾ ਕਿ ਸ਼੍ਰੀ ਅਤਰਜੀਤ ਦੀ ਕਲਮ ਅਤੇ ਕਦਮ ਹਮੇਸ਼ਾਂ ਤਰਕਸ਼ੀਲ ਲਹਿਰ ਦੇ ਸੰਗੀ ਰਹੇ ਹੰਨ। ਉਹਨਾਂ ਨੇ ਸਿਰਫ ਸਾਹਿਤ ਰਚਿਆ ਹੀ ਨਹੀਂ, ਸਾਹਿਤ ਨੂੰ ਲੋਕਾਂ ਦੇ ਜੀਵਨ ਦਾ ਅੰਗ ਬਨਾਉਣ ਲਈ ਭਰਪੂਰ ਕੋਸ਼ਿਸਾਂ ਵੀ ਕਰ ਰਹੇ ਹਨ। ਚਲਦੇ ਫਿਰਦੇ ਕਿਤਾਬ ਘਰ ਦੇ ਸੰਚਾਲਕ ਵਜੋਂ ਉਹਨਾਂ ਦੇ ਉੱਦਮ ਸ਼ਲਾਘਾਯੋਗ ਹਨ।

ਸੁਬਾਈ ਆਗੂ ਸ਼੍ਰੀ ਰਾਜਿੰਦਰ ਭਦੌੜ ਨੇ ਤਰਕਸ਼ੀਲ ਲਹਿਰ ਦੇ ਪਸਾਰੇ ਲਈ ਕ੍ਰਿਸ਼ਨ ਵਰਗੀ ਸਮਰਪਣ ਭਾਵਨਾ ਪੈਦਾ ਕਰਨ ਦੀ ਲੋੜ 'ਤੇ ਜੋਰ ਦਿੱਤਾ। ਉਹਨਾਂ ਕਿਹਾ ਜਿਹੜੇ ਲੋਕ ਸਮਾਜ ਨਾਲੋਂ ਟੁੱਟ ਕੇ ਵਿਅਕਤੀਗਤ ਜਿੰਦਗੀ ਦੀ ਚੂਹਾ ਦੌੜ ਵਿੱਚ ਪੈਂਦੇ ਹਨ ਉਹ ਪਦਾਰਥਕ ਪ੍ਰਾਪਤੀਆਂ ਕਰਕੇ ਵੀ ਮਾਨਸਿਕ ਤੌਰ 'ਤੇ ਆਸ਼ਾਂਤ ਅਤੇ ਦੁਖੀ ਰਹਿੰਦੇ ਹਨ।

ਇਸ ਮੌਕੇ 'ਤੇ ਸ਼੍ਰੀਮਤੀ ਭਰਪੂਰ ਕੌਰ ਨੇ ਕ੍ਰਿਸ਼ਨ ਨੂੰ ਸਮਰਪਿਤ ਗੀਤ ਪੇਸ਼ ਕੀਤਾ। ਇਕਾਈ ਪ੍ਰਧਾਨ ਸੁਖਰਾਜ ਰਾਜਾ ਨੇ ਆਏ ਲੋਕਾਂ ਦਾ ਧੰਨਵਾਦ ਕੀਤਾ। ਸਮੁੱਚੇ ਪ੍ਰੋਗਰਾਮ ਦਾ ਮੰਚ ਸੰਚਾਲਨ ਰਾਜਿੰਦਰਜੀਤ ਨੇ ਕੀਤਾ।



# ਤਰਕਸ਼ੀਲਾਂ, ਨਾਸਤਿਕਾਂ ਅਤੇ ਮਾਨਵਵਾਦੀਆਂ ਦੀ ਪੰਜਵੀਂ ਸੰਸਾਰ ਕਾਨਫਰੰਸ

*ਬਲਵਿੰਦਰ ਬਰਨਾਲਾ*

ਆਂਧਰਾ ਪ੍ਰਦੇਸ਼ ਦੇ ਸ਼ਹਿਰ ਵਿਜੇਵਾੜਾ ਵਿਖੇ ਸਿਧਾਰਥ ਆਰਟ ਕਾਲਜ ਦੇ ਸ਼ਾਨਦਾਰ ਹਾਲ ਵਿਚ ਤਰਕਸ਼ੀਲਾਂ, ਨਾਸਤਿਕਾਂ ਅਤੇ ਮਾਨਵਵਾਦੀਆਂ ਦੀ ਪੰਜਵੀਂ ਸੰਸਾਰ ਕਾਨਫਰੰਸ, ਸੰਸਾਰ ਪੱਧਰ ਅਤੇ ਬਹੁਤ ਸਾਰੇ ਸਥਾਨਕ ਪੱਧਰ ਦੇ ਮੁੱਦੇ ਉਭਾਰਕੇ ਮਿਤੀ 7, 8, ਅਤੇ 9 ਜਨਵਰੀ ਨੂੰ ਸੰਪਨ ਹੋ ਗਈ। ਇਸ ਕਾਨਫਰੰਸ ਵਿਚ ਤਕਰੀਬਨ 45 ਦੇਸ਼ਾਂ ਦੇ ਪ੍ਰਤੀਨਿਧ ਸ਼ਾਮਲ ਹੋਏ। ਭਾਰਤ ਦੇ ਵੱਖ ਵੱਖ ਸੂਬਿਆਂ ਨਾਲ ਸੰਬੰਧਤ 35 ਦੇ ਕਰੀਬ ਤਰਕਸ਼ੀਲ ਅਤੇ ਨਾਸਤਿਕ ਜਥੇਬੰਦੀਆਂ ਵੱਲੋਂ ਸ਼ਮੂਲੀਅਤ ਕੀਤੀ ਗਈ। ਏਥੀਇਸਟ ਸੈਂਟਰ ਵਿਜੇਵਾੜਾ ਵੱਲੋਂ ਡਾ. ਲਵਨਮ ਅਤੇ ਡਾ. ਵਿਜੇਮਾਨ ਦੀ ਅਗਵਾਈ ਅਧੀਨ ਆਯੋਜਤ ਇਸ ਕਾਨਫਰੰਸ ਦਾ ਉਦਘਾਟਨ ਏਥੀਇਸਟ ਸੈਂਟਰ ਦੀ ਸਰਪ੍ਰਸਤ ਸ੍ਰੀਮਤੀ ਸਰਸਵਤੀ ਗੋਰਾ ਵੱਲੋਂ ਕੀਤਾ ਗਿਆ। ਇਸਦੀ ਸ਼ੁਰੂਆਤ ਦੱਖਣੀ ਭਾਰਤ ਦੇ ਪ੍ਰਸਿੱਧ 'ਕਥਕ ਡਾਂਸ' ਅਤੇ ਵੱਖ ਵੱਖ ਦੇਸ਼ਾਂ ਦੇ ਨੁਮਾਇੰਦਿਆਂ ਦੀ ਸ਼ਮੂਲੀਅਤ ਵਾਲੇ ਲੋਕਾਂ ਦੇ ਗਰੁੱਪ ਡਾਂਸ ਨਾਲ ਕੀਤਾ ਗਈ। ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਮੈਂ ਅਤੇ ਸ੍ਰੀ ਹਰਚੰਦ ਭਿੰਡਰ ਪ੍ਰਤੀਨਿਧ ਦੇ ਤੌਰ ਤੇ ਸ਼ਾਮਲ ਹੋਏ।

ਤਿੰਨ ਦਿਨ ਚੱਲੀ ਇਸ ਕਾਨਫਰੰਸ ਦੀ ਪ੍ਰਧਾਨਗੀ ਸਵਿਟਜ਼ਰਲੈਂਡ ਤੋਂ ਅੰਤਰਰਾਸ਼ਟਰੀ ਹਿਊਮਨਿਸਟ ਐਂਡ ਐਥੀਕਲ ਯੂਨੀਅਨ ਦੇ ਪ੍ਰਧਾਨ ਮਿ. ਰੋਆਏ ਬਰਾਊਨ ਵੱਲੋਂ ਕੀਤੀ ਗਈ। ਸ਼੍ਰੀ ਲੇਵੀ ਫਰੈਜ਼ਿਲ ਨਾਰਵੇ (ਅੰਤਰਾਸ਼ਟਰੀ ਹਿਉਮਨਿਸ਼ਟ ਐਂਡ ਐਥੀਕਲ ਯੂਨੀਅਨ ਦੇ ਸਾਬਕਾ ਪ੍ਰਧਾਨ) ਇਸਦੇ ਮੁੱਖ ਮਹਿਮਾਨ ਸਨ।

ਸ੍ਰੀਮਤੀ ਸਰਸਵਤੀ ਗੋਰਾ ਜੋ ਆਪਣੇ ਜੀਵਨ ਦੇ 86 ਸਾਲ ਨਾਸਤਿਕ ਲਹਿਰ ਦੇ ਲੇਖੇ ਲਾ ਚੁੱਕੀ ਹੈ ਨੇ ਆਪਣੇ ਉਦਘਾਟਨੀ ਭਾਸ਼ਨ ਦੌਰਾਨ ਕਿਹਾ ਕਿ ਨਾਸਤਿਕਵਾਦ ਜ਼ਿੰਦਗੀ ਨਾਲ ਭਰਿਆ ਵਾਦ ਹੈ। ਇਹ ਖਾਲੀ ਜਿਉਣ ਲਈ ਨਹੀਂ ਸਗੋਂ ਜ਼ਿੰਦਗੀ ਨੂੰ ਮਾਨਣ ਲਈ ਅਜ਼ਾਦ ਖਿਆਲਾਂ ਦਾ ਵਾਦ ਹੈ। ਉਹਨਾਂ ਕਿਹਾ ਕਿ ਧਰਮ ਅਧੀਨਗੀ ਤੇ ਨਿਰਭਰ ਕਰਦਾ ਹੈ ਅਤੇ ਸ਼ਰਧਾਲੂ ਪੈਦਾ ਕਰਦਾ ਹੈ ਜਦੋ ਕਿ ਨਾਸਤਿਕਤਾ ਨਿਰਭਰਤਾ ਨੂੰ ਭੰਗ ਕਰਕੇ ਅਜ਼ਾਦ ਸੋਚਣੀ ਰਾਹੀਂ ਅੱਗੇ ਵਧਦੀ ਹੈ। ਧਾਰਮਿਕ ਲੋਕ ਆਪਣੀਆਂ ਊਣਤਾਈਆਂ ਅਤੇ ਕਮਜ਼ੋਰੀਆਂ ਨੂੰ ਦੂਸਰਿਆਂ ਉਪਰ ਥੋਪਦੇ ਹਨ ਜਦੋਂ ਕਿ ਨਾਸਤਿਕ ਖੁਦ ਦੀ ਸਵੈ ਪੜਚੋਲ ਕਰਕੇ ਇਹਨਾਂ ਨੂੰ ਕਬੂਲਦੇ ਆਪਣਾ ਸੁਧਾਰ ਕਰਕੇ ਅੱਗੇ ਵਧਦੇ ਹਨ। ਉਹਨਾਂ ਕਿਹਾ ਕਿ ਨਿਯਮ ਸਮਾਜ ਦੀ ਭਲਾਈ ਵਾਸਤੇ ਹਨ ਅਤੇ ਜਿਹੜੇ ਨਿਯਮ ਅਜਿਹਾ ਨਹੀਂ ਕਰਦੇ ਅਤੇ ਰੁਕਾਵਟ ਪੈਦਾ ਕਰਦੇ ਹਨ ਉਹਨਾਂ ਦਾ ਖਾਤਮਾ ਜ਼ਰੂਰੀ ਹੈ।

ਇਸਤਰੀ ਜਾਤੀ ਦੀ ਮਰਦਾਂ ਨਾਲ ਬਰਾਬਰੀ ਦੀ ਗੱਲ ਕਰਦਿਆਂ ਉਹਨਾਂ ਕਿਹਾ ਕਿ ਸਮਾਜ ਅੰਦਰ ਔਰਤ ਮਰਦ ਤੋਂ ਦੂਸਰੇ ਦਰਜੇ 'ਤੇ ਹੈ। ਮਰਦਾਂ ਨੂੰ ਆਪਣਾ ਵਰਤਾਓ ਬਦਲਣਾ ਚਾਹੀਦਾ ਹੈ ਅਤੇ ਬਰਾਬਰਤਾ ਦੇ ਆਧਾਰ 'ਤੇ ਕੰਮ ਕਰਨਾ ਚਾਹੀਦਾ ਹੈ। ਉਹਨਾਂ ਧਰਮ ਨਿਰਪੱਖਤਾ ਬਾਰੇ ਟਿੱਪਣੀ ਕਰਦਿਆਂ ਕਿਹਾ ਕਿ ਧਰਮ ਨਿਰਪੱਖਤਾ ਦਾ ਅਰਥ ਕੇਵਲ ਰਾਜਨੀਤੀ ਦਾ ਧਰਮ ਨਾਲੋਂ ਖਾਲੀ ਵਖਰੇਵਾ ਕਰਨਾ ਨਹੀਂ ਸਗੋਂ ਸਮਾਜ ਵਿਚ ਸੁਧਾਰ ਲਿਆਉਣ ਲਈ ਇਸਦੇ ਤਰਕਸੰਗਤ ਅਰਥਾਂ ਦੀ ਵੀ ਜ਼ਰੂਰਤ ਹੈ। ਜਾਤ-ਰਹਿਤ ਸਮਾਜ ਹੋਣਾ ਚਾਹੀਦਾ ਹੈ ਅਤੇ ਰਿਜ਼ਰਵੇਸ਼ਨ ਜਾਤ ਦੇ ਆਧਾਰ 'ਤੇ ਨਾ ਹੋਕੇ ਆਰਥਿਕਤਾ ਦੇ ਆਧਾਰ 'ਤੇ ਹੋਵੇ।

ਮੁਖ ਮਹਿਮਾਨ ਵਜੋਂ ਬੋਲਦਿਆਂ ਡਾ. ਲੇਵੀ ਫਰੇਜ਼ਿਲ (ਨਾਰਵੇ) ਵਲੋਂ ਦੱਸਿਆ ਗਿਆ ਕਿ ਮੁਢਲੇ ਰੂਪ ਵਿੱਚ ਮੈਂ ਇਸਾਈਅਤ ਵਿਚ ਵਿਸ਼ਵਾਸ ਕਰਦਾ ਰਿਹਾ, ਪ੍ਰੰਤੂ ਜਿਉਂ ਜਿਉਂ ਮੇਰਾ ਵਿਵਹਾਰ ਕਿੰਤੂ-ਪ੍ਰੰਤੂ ਵੱਲ ਮੁੜਦਾ ਗਿਆ, ਮੈਂ ਨਾਸਤਿਕ ਹੋ ਗਿਆ ਅਤੇ ਮੇਰਾ ਕਿਸੇ ਰੱਬ ਦੀ ਹੋਂਦ ਦੇ ਕਲਪਿਤ ਵਿਚਾਰ ਤੋਂ ਮੋੜਾ ਹੋ ਗਿਆ। ਉਹਨਾਂ ਸਭ ਤੋਂ ਪਹਿਲਾਂ ਸੁਨਾਮੀ ਲਹਿਰਾਂ ਕਾਰਨ ਇਸ ਖਿੱਤੇ ਅੰਦਰ ਹੋਈ ਮਨੁਖੀ ਅਤੇ ਆਰਥਿਕ ਤਬਾਹੀ ਤੇ ਦੁਖ ਜ਼ਾਹਰ ਕੀਤਾ। ਉਹਨਾਂ ਕਿਹਾ ਕਿ ਭਾਰਤੀ ਕੰਢਿਆਂ ਉਪਰ ਸੁਨਾਮੀ ਲਹਿਰਾਂ ਨੂੰ ਆਪਣੇ ਕੇਂਦਰ ਤੋਂ ਪੁਜਣ ਲਈ ਤਿੰਨ ਘੰਟੇ ਲੱਗੇ। ਸੂਚਨਾ ਦੇ ਸਾਰੇ ਸਾਧਨ ਹੋਣ ਦੇ ਬਾਵਜੂਦ ਐਨੀ ਮਨੁੱਖੀ ਤਬਾਹੀ ਹੋ ਗਈ। ਨਾਸਤਿਕਤਾ ਬਾਰੇ ਬੋਲਦਿਆਂ ਉਹਨਾਂ ਕਿਹਾ ਕਿ ਜਦੋਂ ਅਸੀਂ ਧਰਮ ਦਾ ਵਿਰੋਧ ਕਰਦੇ ਹਾਂ ਤਾਂ ਸਾਨੂੰ ਇਹਨਾਂ ਗੱਲਾਂ ਦਾ ਵੀ ਧਿਆਨ ਰੱਖਣਾ ਪਵੇਗਾ ਕਿ ਕਿਹੜੀਆਂ ਗੱਲਾਂ ਕਾਰਨ ਨਾਸਤਿਕਵਾਦ ਦਾ ਵਿਰੋਧ ਹੋ ਰਿਹਾ ਹੈ। ਉਹਨਾਂ ਕਿਹਾ ਕਿ ਕੀ ਨਾਸਤਿਕਵਾਦ ਅਜਿਹੀਆਂ ਮਹਾਂ ਦੁਰਘਟਨਾਵਾਂ ਨੂੰ ਰੋਕ ਸਕਦਾ ਹੈ। ਸਾਨੂੰ ਇਹਨਾਂ ਸੰਬੰਧੀ ਸੋਚਣਾ ਚਾਹੀਦਾ ਹੈ ਅਤੇ ਢੰਗ ਤਰੀਕੇ ਲੱਭਣੇ ਚਾਹੀਦੇ ਹਨ।

ਆਪਣੇ ਪ੍ਰਧਾਨਗੀ ਭਾਸ਼ਣ ਵਿਚ ਡਾ. ਰੁਆਏ ਰੋਬਿਨ ਵਲੋਂ ਕਈ ਨੁਕਤੇ ਉਠਾਏ ਗਏ। ਉਹਨਾਂ ਕਿਹਾ ਕਿ ਅਸੀਂ ਜੀਵਨ ਦਾ ਅਟੁੱਟ ਅੰਗ ਹਾਂ। ਕਿਹਾ ਜਾਂਦਾ ਹੈ ਕਿ ਚੋਦਾਂ ਬਿਲੀਅਨ ਸਾਲ ਪਹਿਲਾਂ ਇਸ ਵਿਸ਼ਵ ਦੀ ਸਾਜਨਾ ਪਰਮਾਤਮਾ ਨੇ ਕੀਤੀ। ਅਸੀਂ ਸਭ ਤਰਕਸ਼ੀਲ, ਨਾਸਤਿਕ ਅਤੇ ਮਾਨਵਾਦੀ ਇਸ ਧਾਰਨਾ ਨੂੰ ਮੂਲੋਂ ਰੱਦ ਕਰਦੇ ਹਾਂ। ਅਜਿਹਾ ਸੱਚ ਹੁੰਦਾ ਤਾਂ ਵੱਖ ਵੱਖ ਧਰਮਾਂ ਵਾਲੇ ਇਸ ਸਿਰਜਨਾ ਸਬੰਧੀ ਵੱਖ ਵੱਖ ਵਿਚਾਰ ਕਿਉਂ ਦਿੰਦੇ ਹਨ? ਉਹਨਾਂ ਕਿਹਾ ਕਿ ਭਾਰਤ ਵਿਚਲੀਆਂ ਧਾਰਮਿਕ ਪੁਸਤਕਾਂ ਦੁਬਾਰਾ ਲਿਖੀਆਂ ਜਾਣੀਆਂ ਚਾਹੀਦੀਆਂ ਹਨ। ਉਹਨਾਂ ਕਿਹਾ ਕਿ ਭਾਵੇਂ ਅਮਰੀਕਾ ਵਿੱਚ ਕੇਵਲ ਅਜੇ 14 ਫੀਸਦੀ ਲੋਕ ਨਾਸਤਿਕ ਹਨ ਪ੍ਰੰਤੂ ਉਥੇ ਧਾਰਮਿਕ ਅਤੇ ਰਾਜਨੀਤਿਕ ਲੋਕਾਂ ਨੂੰ ਜਿਆਦਾ ਨਫਰਤ ਦੀ ਨਿਗ੍ਹਾ ਨਾਲ ਵੇਖਿਆ ਜਾਂਦਾ ਹੈ।

ਇਰਾਨ ਤੋਂ ਆਈ ਇਸਤਰੀ ਪ੍ਰਤੀਨਿਧ ਮਿਸ ਅਜ਼ਾਮ ਕਾਮਗ੍ਰਾਈਨ ਵਲੋਂ ਮੁਸਲਮਾਨ ਦੇਸ਼ਾਂ ਅੰਦਰ ਔਰਤ ਦੀ ਦਸ਼ਾ ਅਤੇ ਦਿਸ਼ਾ ਦੇ ਮੁਦੇ ਨੂੰ ਭਰਵੇਂ ਰੂਪ ਵਿਚ ਉਠਾਇਆ ਗਿਆ। ਉਹਨਾਂ ਕਿਹਾ ਕਿ ਇਹਨਾਂ ਦੇਸ਼ਾਂ ਅੰਦਰ ਔਰਤ ਪਾਸ ਕੋਈ ਮਨੁੱਖੀ ਅਧਿਕਾਰ ਨਹੀਂ। ਉਹਨਾਂ ਦੇਸ਼ਾਂ ਅੰਦਰ ਮੁਲਾਣੇ ਹੀ ਅਸਲੀ ਧਾਰਮਿਕ-ਰਾਜਨੀਤਿਕ ਮੁਖੀ ਹਨ। ਧਰਮ ਤੋਂ ਸਿਵਾਏ ਹੋਰ ਸੋਚਾਂ ਰੱਖਣ ਵਾਲੇ ਲੋਕਾਂ ਨੂੰ ਵਿਚਾਰ ਰੱਖਣ ਦੀ ਅਜ਼ਾਦੀ ਨਹੀਂ ਹੈ। ਮਨੁੱਖੀ ਅਧਿਕਾਰਾਂ ਦੀ ਸ਼ਰੇਆਮ ਉਲੰਘਣਾ ਹੁੰਦੀ ਹੈ। ਆਤੰਕਵਾਦੀ, ਧਰਮ ਨਿਰਪੱਖਤਾ ਨੂੰ ਵੀ ਸਵੀਕਾਰ ਨਹੀਂ ਕਰਦੇ। ਸਕੂਲਾਂ ਪਾਸ ਪੈਸੇ ਦੀ ਕਮੀ ਹੈ ਅਤੇ ਵਿਦਿਆ ਅਸਲੋਂ ਧਾਰਮਿਕ ਮੂਲਵਾਦ ਤੋਂ ਪ੍ਰੇਰਤ ਹੈ। ਸਰਕਾਰਾਂ ਧਾਰਮਿਕ ਦਬਾਅ ਅਧੀਨ ਹੀ ਕੰਮ ਕਰਦੀਆਂ ਅਤੇ ਫੈਸਲੇ ਲੈਂਦੀਆਂ ਹਨ। ਉਥੇ

ਨਾਸਤਿਕਵਾਦ ਲਈ ਫਰਾਂਸ ਵਰਗੇ ਇਨਕਲਾਬ ਦੀ ਜ਼ਰੂਰਤ ਹੈ।

ਕੁਮਾਰੀ ਬੌਬੀ ਕਿਰਖਟ, ਅਮਰੀਕਾ ਵਲੋਂ ਥੀਸਿਸ *'ਧਰਮਨਿਰਪੱਖਤਾ ਦੇ ਠੀਕ ਤਰਕਸੰਗਤ ਅਰਥ ਅਤੇ ਰਾਜਨੀਤੀ'* ਪੇਸ਼ ਕੀਤਾ ਗਿਆ। ਉਹਨਾਂ ਕਿਹਾ ਕਿ ਇਹ ਵਾਚਨਾ ਬਹੁਤ ਜ਼ਰੂਰੀ ਹੈ ਕਿ ਕੀ ਗਲਤ ਹੋ ਰਿਹਾ ਹੈ ਅਤੇ ਠੀਕ ਕੀ ਹੈ ? ਅਤੇ ਫਿਰ ਕੀ ਕੀਤਾ ਜਾਵੇ ? ਉਹਨਾਂ ਕਿਹਾ ਕਿ ਅਮਰੀਕਾ ਵਿਚ ਧਰਮ ਦੀ ਅਸਲੀ ਮਾਅਨਿਆਂ ਵਿਚ ਪ੍ਰੀਭਾਸ਼ਾ ਕੀਤੀ ਗਈ ਹੈ। ਉਹਨਾਂ ਇਹ ਵੀ ਕਿਹਾ ਕਿ ਬੁਸ਼ ਨਿਜ਼ਾਮ ਅਧੀਨ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਵਿਚ ਵਾਧਾ ਹੋਇਆ ਅਤੇ ਅੰਤਕਵਾਦ ਵਿਚ 86 ਫੀਸਦੀ ਵਾਧਾ ਹੋਇਆ ਅਤੇ ਵਿਦਿਆ ਦਾ ਮਿਆਰ 26 ਫੀਸਦੀ ਹੇਠਾਂ ਗਿਆ ਹੈ। ਉਹਨਾਂ ਇਸ ਗੱਲ ਦਾ ਵੀ ਵਿਰੋਧ ਕੀਤਾ ਕਿ 11 ਸਤੰਬਰ ਨੂੰ ਜੋ ਜਹਾਜੀ ਦੁਰਘਟਨਾਵਾਂ ਹੋਈਆਂ ਅਤੇ ਜੋੜੇ ਟਾਵਰਾਂ ਦੀ ਤਬਾਹੀ ਸਮੇਂ ਹਜ਼ਾਰਾਂ ਲੋਕ ਮਰੇ ਉਸ ਥਾਂ ਬਣਾਈ ਉਹਨਾਂ ਦੀ ਯਾਦਗਾਰ ਨੂੰ ਧਾਰਮਿਕ ਰੰਗਤ ਦੇਕੇ ਕਰਾਸ ਦਾ ਨਿਸ਼ਾਨ ਲਾਇਆ ਗਿਆ ਹੈ। ਧਾਰਮਿਕ ਸੰਸਥਾਵਾਂ ਦੀ ਸੰਸਾਰ ਪੱਧਰ ਤੇ ਫੰਡਿੰਗ ਕਲਿੰਟਨ ਸਮੇਂ ਸ਼ੁਰੂ ਕੀਤੀ ਗਈ ਜੋ ਨਿਖੇਧੀ ਜਨਕ ਹੈ।

ਤਾਮਿਲਨਾਡੂ ਤੋਂ ਦਰਾਵੜ ਕੜਗਮ ਦੇ ਪ੍ਰਧਾਨ ਅਤੇ ਰੈਸ਼ਨਲਿਸਟ ਲਹਿਰ ਦੇ ਮੋਢੀ ਡਾ. ਕੇ ਵੀਰਮਨੀ ਨੇ ਨਾਸਤਿਕਵਾਦ ਨੂੰ ਆਰਥਿਕਤਾ ਨਾਲ ਜੋੜ ਕੇ ਵੇਖਣ ਦੀ ਗੱਲ ਕਹੀ। ਉਹਨਾਂ ਕਿਹਾ ਕਿ ਨਾਸਤਿਕਤਾ ਦੇ ਅਰਥ ਭਾਰਤ ਲਈ ਅਮਰੀਕਾ ਤੋਂ ਵੱਖਰੇ ਹਨ। ਇਸਨੂੰ ਮਨੁੱਖਤਾ ਵੱਲ ਮੋੜਨ ਦੀ ਜ਼ਰੂਰਤ ਹੈ।

ਉਹਨਾਂ ਕਿਹਾ ਕਿ ਨਾਸਤਿਕਵਾਦ ਮਾਨਵਵਾਦ ਵਾਲੀ ਦਿਖ ਵਾਲਾ ਵਿਗਿਆਨ ਹੈ। ਜਿਹੜੇ ਲੋਕ ਇਸ ਤਰ੍ਹਾਂ ਸੋਚਦੇ ਹਨ ਉਹ ਦੂਸਰਿਆਂ ਨੂੰ ਇਸ ਤਰ੍ਹਾਂ ਸੋਚਣ ਲਈ ਲਗਾਤਾਰ ਪ੍ਰੇਰਦੇ ਰਹਿਣ। ਸਾਨੂੰ ਧਰਮਵਾਦੀ ਸਿਧਾਂਤ ਦਾ ਐਵੇਂ ਜਿਹਾ ਨਸ਼ਾ ਹੈ। ਕੇਵਲ ਇਕ ਤਰਕਸ਼ੀਲ, ਕੇਵਲ ਇਕ ਨਾਸਤਿਕ, ਹਿਉਮਨਿਸਟ ਵਿਅਕਤੀ ਆਪਣੇ ਅੰਦਰ ਝਾਤੀ ਮਾਰ ਸਕਦਾ ਹੈ ਸਾਨੂੰ ਸਭ ਮਨੁੱਖਾਂ ਦੇ ਭਲੇ ਲਈ ਸੋਚਣਾ ਚਾਹੀਦਾ। ਉਹਨਾਂ ਤਾਮਿਲਨਾਡੂ ਦੀ ਮੁੱਖ ਮੰਤਰੀ ਜੈਲਲਿਤਾ ਦੀ ਦੱਬਕੇ ਪ੍ਰਸੰਸਾ ਕਰਦਿਆਂ ਕਿਹਾ ਕਿ ਇਕ ਇਸਤਰੀ ਮੁੱਖ ਮੰਤਰੀ ਵਲੋਂ ਕਾਂਚੀ ਦੇ ਦਿਓਕੱਦ ਮਹੰਤ ਨੂੰ ਸੀਖਾਂ ਪਿਛੇ ਦੇਕੇ ਉਹਨਾਂ ਦੇ ਧਾਰਮਿਕ ਲਬਾਦੇ ਅੰਦਰ ਛੁਪੇ ਸ਼ੈਤਾਨ ਨੂੰ ਨੰਗਾ ਕੀਤਾ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ ਅਤੇ ਫੈਡਰੇਸ਼ਨ ਆਫ ਇੰਡੀਅਨ ਰੈਸ਼ਨੇਲਿਸਟ ਸੁਸਾਇਟੀ ਦੀ ਨੁਮਾਇੰਦਗੀ ਕਰਦਿਆਂ 'ਤਰਕਸ਼ੀਲ, ਨਾਸਤਿਕਾਂ ਅਤੇ ਹਿਊਮਨਿਸਟਾਂ ਅੱਗੇ ਚੈਲਿੰਜਾਂ ਨੂੰ ਸਵੀਕਾਰਨਾ' ਪਰਚਾ ਮੇਰੇ ਵਲੋਂ ਪੜ੍ਹਿਆ ਗਿਆ। ਪਰਚੇ ਵਿੱਚ ਦਰਸਾਇਆ ਗਿਆ ਕਿ ਕਿਸ ਤਰ੍ਹਾਂ ਮੂਲਵਾਦੀ ਤਾਕਤਾਂ ਦੇਸ਼ ਨੂੰ ਧਰਮਾਂ ਦੇ ਨਾਮ ਤੇ ਵੰਡਣ ਲਈ ਅੱਡੀ ਚੋਟੀ ਦਾ ਜ਼ੋਰ ਲਾ ਰਹੀਆਂ ਹਨ। ਪੰਜਾਬ ਵਿਚਲੀ ਖਾਲਸਤਾਨੀ ਲਹਿਰ ਨੇ ਕਿਸ ਤਰ੍ਹਾਂ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਕੀਤੀ। ਬੀ. ਜੇ. ਪੀ. ਅਤੇ ਇਸਦੀਆਂ ਹਿੰਦੂ ਪ੍ਰੀਵਾਰ ਦੀਆਂ ਸ਼ਾਖਾਵਾਂ ਕਿਸ ਤਰ੍ਹਾਂ ਹਿੰਦੂ ਸ਼ਾਵਨਵਾਦ ਨੂੰ ਹਵਾ ਦੇਕੇ ਰਾਜਗੱਦੀ ਮੱਲਣ ਲਈ ਉਤਾਵਲੀਆਂ ਹਨ। ਇਸ ਪਰਚੇ ਵਿਚ ਇਸਤਰੀਆਂ ਦੇ ਸੰਪਤੀ ਦੇ ਅਧਿਕਾਰ ਨੂੰ ਹੋਰ ਵਿਸਥਾਰਤ ਕਰਨ ਦੀ ਗੱਲ ਕੀਤੀ ਗਈ। ਬਫੈਲੋ ਯੂਨੀਵਰਸਿਟੀ ਦੇ ਤਰਕਸ਼ੀਲ ਪ੍ਰੋਫੈਸਰ ਪਾਲ ਕੁਰਤਜ਼ ਦੇ ਫਲਸਫੇ 'ਯੂਪਰੈਕਸੋਫੀ' ਨੂੰ ਪ੍ਰਵਾਨ ਕਰਨ ਦੀ ਗੱਲ ਕੀਤੀ ਗਈ। ਜਿਸਦਾ ਅਰਥ ਹੈ ਕਿ ਫਲਸਫੇ ਦੇ ਪਿਆਰ ਸਤਿਕਾਰ ਲਈ ਠੀਕ ਕਾਰਜ਼ ਕਰਨਾ ਹੈ। ਭਾਵ ਉਚਿਤ ਤਰਕਸ਼ੀਲ ਫਿਲਾਸਫੀ ਹੀ ਮਾਨਵ ਦੇ ਭਲੇ ਲਈ ਕੰਮ ਕਰ ਸਕਦੀ ਹੈ।

ਇਸ ਕਾਨਫਰੰਸ ਵਿਚ ਹਿੱਸਾ ਲੈਣ ਅਤੇ ਪਰਚੇ ਪੜ੍ਹਨ ਵਾਲਿਆਂ ਵਿਚ ਅੰਬੇਦਕਰ ਯੂਨੀਵਰਸਿਟੀ ਦੇ ਸਾਬਕ ਵਾਈਸ ਚਾਂਸਲਰ ਆਰ. ਵੀ. ਆਰ. ਚੰਦਰ ਸ਼ੇਖਰ ਰਾਓ, ਵਾਕਰ ਮਿਊਲਰ ਜਰਮਨ, ਮਿਸ ਡਿਕ ਕਲਿਫਰਡ ਆਸਟਰੇਲੀਆ, ਮਿਸਟਰ ਲਾਰਜ ਗੂਲੇ, ਮਿਸ ਡਿਆਨਾ ਰੂਕਲੈਜ਼ ਸਾਬਕਾ ਚੇਅਰਮੈਨ ਬ੍ਰਿਟਿਸ਼ ਹਿਊਮਨਿਸਟ ਐਸੋਸੀਏਸ਼ਨ, ਮਿਸਟਰ ਫਰੈਂਕ ਜ਼ਿੰਦਲਰ ਸੰਪਾਦਕ ਅਮਰੀਕਨ ਐਥੀਇਸ਼ਟ, ਮਿਸ ਦਿਆਨਵਰ ਮਿਊਲਿਨ ਹਾਲੈਂਡ, ਕੁਮਾਰੀ ਜਾਰਟਨ ਸੇਲਨਜ਼ ਅਤੇ ਕੁਮਾਰੀ ਕਰਨ ਅੰਨੇਆਕਸਨਾਡ ਨਾਰਵੇ, ਮਿਸਟਰ ਸਟਾਫਨ ਗੁਨਰਸਨ, ਸੰਪਾਦਕ 'ਹਿਉਮੈਨਸਟਿਨ' ਸਵੀਡਨ, ਮਿਸਟਰ ਔਕਾਸਾ ਯੂ. ਕੇ. ਤੋਂ ਇਲਾਵਾ ਭਾਰਤ ਭਰ ਚੋਂ 400 ਤੋਂ ਉਪਰ ਨੁਮਾਇੰਦਿਆਂ ਨੇ ਭਾਗ ਲਿਆ। ਸਭ ਵਲੋਂ ਧਾਰਮਿਕ ਮੂਲਵਾਦ ਖਿਲਾਫ ਵਿਸ਼ਵ ਭਰ ਵਿਚ ਇਕਜੁਟਤਾ ਵਿਖਾਕੇ ਸੰਘਰਸ਼ ਦਾ ਤਿੱਖਾ ਸੱਦਾ ਦਿੱਤਾ ਗਿਆ। ਸਟੇਜ਼ ਦੀ ਕਾਰਵਾਈ ਡਾ. ਵਿਜੇਅਮ ਵਲੋਂ ਬਾਖੂਬੀ ਨਿਭਾਈ ਗਈ। ਫੀਰਾ ਦੇ ਪ੍ਰਧਾਨ ਡਾ. ਨਰਿੰਦਰਾ ਨਾਇਕ ਵਲੋਂ ਕਾਨਫਰੰਸ ਦੀ ਸਮਾਪਤੀ ਸਮੇਂ ਜਾਦੂ ਦੇ ਟਰਿੱਕਾਂ ਰਾਹੀਂ ਜਿਥੇ ਭਰਵਾਂ ਮਨੋਰੰਜਨ ਕੀਤਾ ਗਿਆ ਉਥੇ ਇਸ ਪਿਛੇ ਕੰਮ ਕਰਦੇ ਵਿਗਿਆਨ ਦਾ ਖੁਲਾਸਾ ਵੀ ਕੀਤਾ ਗਿਆ। ਕਾਨਫਰੰਸ ਨੂੰ ਸ੍ਰੀ ਬੀ. ਪਰੇਮਾਨੰਦ, ਯੂ ਕਲਾਨਾਥਨ ਜਨ. ਸੈਕਟਰੀ ਫੀਰਾ ਵਲੋਂ ਵੀ ਸੰਬੋਧਨ ਕੀਤਾ ਗਿਆ।

ਆਖਰ ਤੇ ਬੜੀ ਧੂੰਮਧਾਮ ਅਤੇ ਸ਼ਾਨਦਾਰ ਤਰਕਸ਼ੀਲ ਨਜ਼ਰੀਏ ਨੂੰ ਸੇਧਤ ਸਭਿਆਚਾਰਕ ਪ੍ਰੋਗਰਾਮ ਪੇਸ਼ ਕੀਤਾ ਗਿਆ।

ਕੁਝ ਝਲਕੀਆਂ :

1. ਪੰਜਾਬੀਆਂ ਦੀ ਪੱਗ ਖਿੱਚ ਦਾ ਕੇਂਦਰ ਬਣੀ ਰਹੀ ਅਤੇ ਨਾਰਵੇ ਤੋਂ ਆਈਆਂ ਪੱਤਰਕਾਰਾਂ ਜਾਰਟਨ ਅਤੇ ਅਨੇ ਵੱਲੋਂ ਇਸ ਸਬੰਧੀ ਸਾਡੀਆਂ ਸਪੈਸ਼ਲ ਤਸਵੀਰਾਂ ਅਤੇ ਇੰਟਰਵਿਊ ਲਈ ਗਈ।
2. ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਵੰਡੇ ਗਏ ਪਰਚਿਆਂ ਦੀ ਮੰਗ ਇਸ ਕਦਰ ਰਹੀ ਕਿ ਇਸਨੂੰ ਹੋਰ ਛਪਵਾਕੇ ਵੰਡਣਾ ਪਿਆ।
3. ਭਾਰਤ ਦੇ ਹਿੰਦੀ ਭਾਸ਼ਾ ਖੇਤਰਾਂ ਤੋਂ ਪੁੱਜੇ ਨੁਮਾਇੰਦੇ ਅੰਗਰੇਜ਼ੀ ਭਾਸ਼ਾ ਦੀ ਜਾਣਕਾਰੀ ਘੱਟ ਰੱਖਣ ਕਾਰਨ ਜਿਥੇ ਕਾਨਫਰੰਸ ਦੀ ਪੂਰੀ ਸਮਝ ਤੋਂ ਅਸਮਰਥ ਸਨ ਉਥੇ ਵਿਜੇਵਾੜਾ ਵਾਸੀ ਹਿੰਦੀ ਅਤੇ ਅੰਗਰੇਜ਼ੀ ਨਾ ਜਾਣਦੇ ਹੋਣ ਕਾਰਨ ਆਪਸੀ ਤਾਲਮੇਲ ਦੀ ਕਮੀ ਵੇਖਣ ਨੂੰ ਮਿਲਦੀ ਰਹੀ।
4. ਇਰਾਕ ਤੋਂ ਆਈ ਮਿਸ ਅਜ਼ਾਮ ਕਾਮਗੁਈਨ ਔਰਤਾਂ ਦੇ ਹੱਕਾਂ ਵੱਲ ਧਿਆਨ ਖਿਚਣ ਲਈ ਕਾਫੀ ਪ੍ਰਭਾਵਸ਼ਾਲੀ ਰਹੀ।
5. ਕਾਨਫਰੰਸ ਦਾ ਹਰ ਕਿਸਮ ਦਾ ਪ੍ਰਬੰਧ ਬੜਾ ਸ਼ਾਨਦਾਰ ਰਿਹਾ। ਯੌਰਪੀਅਨਾਂ ਲਈ ਵਖਰੇ ਸੁਆਦਾਂ ਵਾਲੇ ਖਾਣੇ ਦਾ ਪ੍ਰਬੰਧ ਸੀ।
6. ਕਾਨਫਰੰਸ ਦੀਆਂ ਪ੍ਰਬੰਧਕ ਕੁੜੀਆਂ ਹਿੰਦੀ, ਅੰਗਰੇਜ਼ੀ ਅਤੇ ਸਥਾਨਕ ਭਾਸ਼ਾ ਬਾਖੂਬੀ ਬੋਲ ਰਹੀਆਂ ਸਨ ਅਤੇ ਬਹੁਤ ਹੀ ਨਿੱਘੇ ਢੰਗ ਨਾਲ ਮਹਿਮਾਨਾਂ ਲਈ ਸਹੂਲਤਾਂ ਦਾ ਪ੍ਰਬੰਧ ਕਰ ਰਹੀਆਂ ਸਨ।



*ਬਾਲ ਕਹਾਣੀ*

# ਅਗਿਆਨਤਾ

*ਲੇਖਕ : ਧਰਮਪਾਲ ਸਾਹਿਲ*

ਇਕ ਦਿਨ ਸੈਰ ਕਰਦਿਆਂ ਅਕਬਰ ਨੇ ਬੀਰਬਲ ਨੂੰ ਪੁੱਛਿਆ, "ਬੀਰਬਲ ਕਈ ਦਿਨ ਹੋ ਗਏ ਤੁਹਾਡੀ ਬੇਟੀ ਨਜ਼ਰ ਨਹੀਂ ਆਈ। ਉਹ ਅੱਜ ਕੱਲ੍ਹ ਕੀ ਕਰ ਰਹੀ ਹੈ ?"

"ਹਜ਼ੂਰ, ਅੱਜ ਸਵੇਰੇ ਹੀ ਇਕ ਬੁੱਢੀ ਆਈ ਸੀ। ਉਸਨੇ ਦੱਸਿਆ ਕਿ ਉਸਦੀ ਨੂੰਹ ਮਗਰ ਕੋਈ ਸ਼ੈਅ ਪੈ ਗਈ ਹੈ। ਉਹ ਬਹੁਤ ਦੁਖੀ ਸੀ। ਇਸ ਲਈ ਮੈਂ ਆਪਣੀ ਬੇਟੀ ਨੂੰ ਉਸ ਬੁੱਢੀ ਨਾਲ ਉਸਦੇ ਪਿੰਡ ਭੇਜਿਆ ਸੀ।"

ਦੋਵੇਂ ਗੱਲਾਂ ਕਰਦੇ ਕਰਦੇ ਕੁਝ ਅੱਗੇ ਵਧੇ ਸਨ ਕਿ ਸਾਹਮਣਿਉਂ ਬੀਰਬਲ ਦੀ ਬੇਟੀ ਆਉਂਦੀ ਨਜ਼ਰੀਂ ਪੈ ਗਈ।

"ਲਓ, ਹਜ਼ੂਰ ਉਹ ਆ ਗਈ ਹੈ। ਉਸਨੂੰ ਪੁੱਛਦੇ ਹਾਂ।" ਪੁੱਛਣ ਤੇ ਬੀਰਬਲ ਦੀ ਬੇਟੀ ਨੇ ਦੱਸਿਆ ਕਿ ਉਹ ਔਰਤ ਚੰਗੀ ਭਲੀ ਕੰਮ ਕਰਦੀ ਕਰਦੀ ਕੰਬਣ ਲੱਗ ਪੈਂਦੀ ਹੈ। ਫਿਰ ਬੇਹੋਸ਼ ਹੋ ਕੇ ਡਿੱਗ ਪੈਂਦੀ ਹੈ। ਉਸਨੂੰ ਦੰਦਲ ਪੈ ਜਾਂਦੀ ਹੈ। ਉਨ੍ਹਾਂ ਵੀ ਜਾਦੂ-ਟੂਣਿਆਂ ਵਾਲਿਆਂ ਮਗਰ ਲੱਗ ਕੇ ਕਾਫੀ ਪੈਸੇ ਉਜਾੜੇ ਹਨ। ਕਈਆਂ ਤੋਂ ਝਾੜੇ ਫਾਂਡੇ ਵੀ ਕਰਾਏ ਹਨ ਪਰ ਕੋਈ ਫਰਕ ਨਹੀਂ ਪਿਆ ਹੈ।

"ਫਿਰ ਤੁਸੀਂ ਕੀ ਕੀਤਾ ?" ਅਕਬਰ ਨੇ ਪੁੱਛਿਆ।

"ਹਜ਼ੂਰ, ਮੈਂ ਉਸ ਔਰਤ ਦੀਆਂ ਅੱਖਾਂ ਤੇ ਨਹੁੰ ਵੇਖੇ। ਉਸਦੇ ਸਰੀਰ ਵਿਚ ਖੂਨ ਦੀ ਬਹੁਤ ਘਾਟ ਸੀ।"

"ਸਿਰਫ ਖੂਨ ਦੀ ਘਾਟ ਨਾਲ ਇਹ ਸਭ ਕਿਵੇਂ ਹੋ ਸਕਦਾ ਹੈ ?" ਅਕਬਰ ਨੇ ਮੁੜ ਪੁੱਛਿਆ।

"ਹਜ਼ੂਰ, ਉਸ ਔਰਤ ਦੀ ਉਮਰ ਚੌਵੀ ਸਾਲ ਹੈ। ਉਸਦੇ ਕਾਨਿਆਂ ਵਰਗੇ ਪੰਜ ਬੱਚੇ ਹਨ। ਉਸਦਾ ਵਿਆਹ ਸਿਰਫ 13 ਸਾਲ ਦੀ ਉਮਰ ਵਿਚ ਹੀ ਹੋ ਗਿਆ ਸੀ। ਉਸ ਔਰਤ ਦਾ ਰੰਗ ਹਲਦੀ ਵਾਂਗ ਪੀਲਾ ਜਰਦ ਹੈ। ਛੋਟੀ ਉਮਰ ਵਿਚ ਪੰਜ ਬੱਚੇ ਲਗਾਤਾਰ ਪੈਦਾ ਹੋਣ ਕਾਰਨ, ਉਸਦੇ ਸਰੀਰ ਵਿਚ ਕਿੰਨਾਂ ਕੁ ਖੂਨ ਬਚਿਆ ਹੋਵੇਗਾ। ਉਸਦਾ ਪਤੀ ਦਿਹਾੜੀਆਂ ਲਾਉਂਦਾ। ਇੰਨੀ ਘੱਟ ਕਮਾਈ ਨਾਲ ਉਹ ਪੰਜ ਬੱਚਿਆਂ ਦਾ ਢਿੱਡ ਭਰੇ ਜਾਂ ਆਪਣਾ। ਮੈਂ ਉਨ੍ਹਾਂ ਨੂੰ ਸਮਝਾ ਆਈ ਹਾਂ ਕਿ ਇਸ ਕਰਕੇ ਹੀ ਉਸਦੀ ਇਹ ਹਾਲਤ ਹੋਈ ਹੈ।"

"ਪਰ ਉਹ ਬੁੱਢੀ ਤਾਂ ਕਹਿੰਦੀ ਸੀ ਕਿ ਉਸਨੂੰ ਭੂਤ ਚਿੰਬੜਿਆ ਹੋਇਆ।" ਬਾਦਸ਼ਾਹ ਨੇ ਪੁੱਛਿਆ।

"ਹਜ਼ੂਰ, ਉਨ੍ਹਾਂ ਨੂੰ ਭੂਤ ਚੰਬੜਿਆ ਹੈ ਅਗਿਆਨਤਾ ਦਾ। ਜਿਸ ਨੂੰ ਕੋਈ ਹੋਰ ਨਹੀਂ, ਸਿਰਫ ਤੁਸੀਂ ਦੂਰ ਕਰ ਸਕਦੇ ਹੋ।"

"ਉਹ ਕਿਵੇਂ ਬੇਟੀ ?" ਅਕਬਰ ਨੇ ਹੈਰਾਨੀ ਨਾਲ ਪੁੱਛਿਆ।

"ਜਹਾਂਪਨਾਹ, ਇਨ੍ਹਾਂ ਨੂੰ ਪੜ੍ਹਨ ਦੇ ਵੱਧ ਤੋਂ ਵੱਧ ਮੌਕੇ ਦੇ ਕੇ। ਪੜ੍ਹ ਲਿਖ ਕੇ ਹੀ ਇਨ੍ਹਾਂ ਨੂੰ ਇਸ ਅਗਿਆਨਤਾ ਦੇ ਭੂਤ-ਪ੍ਰੇਤਾਂ ਤੋਂ ਛੁਟਕਾਰਾ ਮਿਲ ਸਕੇਗਾ।"

ਅਕਬਰ ਨੇ ਬੀਰਬਲ ਦੀ ਬੇਟੀ ਦੀ ਗੱਲ ਸੁਣ ਕੇ ਬਹੁਤ ਖੁਸ਼ ਹੋ ਕਿ ਕਿਹਾ, "ਬੇਟੀ ਹੁਣ ਉਨ੍ਹਾਂ ਨੂੰ ਕੀ ਕਰਨਾ ਚਾਹੀਦਾ ਹੈ ? ਸਿਰਫ ਸਮਝਾ ਦੇਣ ਨਾਲ ਤਾਂ ਉਸ ਔਰਤ ਨੇ ਠੀਕ ਨਹੀਂ ਹੋ ਜਾਣਾ ?"

"ਮੈਂ ਕੱਲ੍ਹ ਉਸਨੂੰ ਔਰਤਾਂ ਦੇ ਹਸਪਤਾਲ ਲੈ ਕੇ ਜਾਵਾਗੀ। ਉਸਦਾ ਔਰਤ ਦੇ ਰੋਗਾਂ ਦੀ ਮਾਹਿਰ ਡਾਕਟਰ ਤੋਂ ਚੈਕਅੱਪ ਕਰਾਵਾਂਗੀ। ਤਾਂ ਜੋ ਠੀਕ ਦਵਾਈ ਖਾ ਕੇ ਉਹ ਆਪਣੇ ਪੈਰਾਂ 'ਤੇ ਖੜ੍ਹੀ ਹੋ ਸਕੇ। ਉਸਨੂੰ ਪਰਿਵਾਰ ਸੀਮਿਤ ਰੱਖਣ ਦੇ ਬਾਰੇ ਵੀ ਡਾਕਟਰ ਤੋਂ ਸਲਾਹ ਦੁਆਵਾਂਗੀ। ਹੁਣ ਤਾਂ ਜੋ ਹੋ ਗਿਆ ਸੋ ਹੋ ਗਿਆ, ਅੱਗੇ ਵਾਸਤੇ ਤਾਂ ਸੁਖੀ ਹੋ ਸਕੇਗੀ।"

"ਸ਼ਾਬਾਸ਼ ਬੇਟੀ, ਇਹ ਪੁੰਨ ਦਾ ਕੰਮ ਜ਼ਰੂਰ ਕਰਨਾ।" ਅਕਬਰ ਤੇ ਬੀਰਬਲ ਨੇ ਬੇਟੀ ਦਾ ਹੌਸਲਾ ਵਧਾਇਆ।

ਦੂਸਰੇ ਦਿਨ ਬੀਰਬਲ ਦੀ ਬੇਟੀ ਉਸ ਔਰਤ ਨੂੰ ਹਸਪਤਾਲ ਲੈ ਗਈ। ਉਥੇ ਉਸਦਾ ਇਲਾਜ ਸ਼ੁਰੂ ਕਰਾ ਦਿੱਤਾ। ਕੁਝ ਦਿਨਾਂ ਬਾਅਦ ਉਹ ਔਰਤ ਠੀਕ ਹੋ ਗਈ। ਉਹ ਤੰਦਰੁਸਤ ਨਜ਼ਰ ਆਉਣ ਲੱਗੀ।

ਫਿਰ ਇਕ ਦਿਨ ਉਸ ਔਰਤ ਦੀ ਸੱਸ ਤੇ ਸਹੁਰਾ ਬੀਰਬਲ ਦੇ ਘਰ ਆਏ ਤੇ ਉਨ੍ਹਾਂ ਦਾ ਧੰਨਵਾਦ ਕਰਨ ਲੱਗੇ, "ਤੁਸੀਂ ਤਾਂ ਸਾਡੇ ਲਈ ਰੱਬ ਹੋ। ਤੁਸੀਂ ਸਾਡਾ ਘਰ ਬਚਾਇਆ ਹੈ ਨਹੀਂ ਤਾਂ ਸਾਡਾ ਘਰ ਬਰਬਾਦ ਹੋ ਜਾਣਾ ਸੀ। ਨਿੱਕੇ ਨਿੱਕੇ ਬੱਚੇ ਰੁਲ ਖੁਲ ਜਾਣੇ ਸੀ। ਅਸੀਂ ਤੁਹਾਡਾ ਅਹਿਸਾਨ ਸਾਰੀ ਉਮਰ ਨਹੀਂ ਭੁੱਲ ਸਕਾਂਗੇ।"

ਬੀਰਬਲ ਬੜੇ ਗਹੁ ਨਾਲ ਉਸ ਬਿਰਧ ਵੱਲ ਵੇਖ ਰਿਹਾ ਸੀ। ਉਸਨੂੰ ਪਛਾਨਣ ਦੀ ਕੋਸ਼ਿਸ਼ ਕਰਦਿਆਂ ਬੀਰਬਲ ਨੇ ਕਿਹਾ, "ਬਜ਼ੁਰਗੋ, ਤੁਹਾਨੂੰ ਕਿਧਰੇ ਵੇਖਿਆ ਲਗਦਾ ਹੈ।"

"ਹਜ਼ੂਰ, ਮਾਈ ਬਾਪ ਜ਼ਰੂਰ ਵੇਖਿਆ ਹੋਵੇਗਾ ਮੈਨੂੰ...।" ਉਸ ਬਿਰਧ ਦੀ ਗੱਲ ਵਿੱਚ ਹੀ ਟੋਕਦਿਆਂ ਬੀਰਬਲ ਇਕਦਮ ਬੋਲ ਪਿਆ, "ਤੁਸੀਂ ਤਾਂ ਮੈਨੂੰ ਉਹੀ ਲਗਦੇ ਹੋ ਜਿਹੜੇ 'ਸਿੱਕੇ ਤੋਂ ਭਬੂਤੀ' ਕੱਢਕੇ ਬਾਦਸ਼ਾਹ ਅਕਬਰ ਦਾ ਇਲਾਜ ਕਰਨ ਆਏ ਸੀ।"

"ਆਹੋ, ਹਜ਼ੂਰ ਮੈਂ ਉਹੀ ਹਾਂ, ਤੁਸੀਂ ਬਿਲਕੁਲ ਠੀਕ ਪਛਾਣਿਆ।"

"ਜੇ ਤੁਸੀਂ ਬਾਦਸ਼ਾਹ ਦੀ ਬਿਮਾਰੀ ਮੰਤਰ-ਤੰਤਰ ਦੇ ਬਲ ਤੇ ਠੀਕ ਕਰ ਦਿੱਤੀ ਸੀ ਤਾਂ ਆਪਣੀ ਨੂੰਹ ਦਾ ਇਲਾਜ ਕਿਉਂ ਨਾ ਕੀਤਾ, ਉਸਨੂੰ ਆਪ ਹੀ ਠੀਕ ਕਿਉਂ ਨਹੀਂ ਕੀਤਾ ?"

"ਹਜ਼ੂਰ, ਅਸੀਂ ਕਿਹੜੇ ਡਾਕਟਰ ਹਾਂ। ਤੁਹਾਥੋਂ ਹੁਣ ਕੀ ਲੁਕਿਆ ਹੈ। ਅਸੀਂ ਇਹ ਸਾਰਾ ਕੁਝ ਆਪਣੀ ਰੋਜ਼ੀ-ਰੋਟੀ ਲਈ ਕਰਦੇ ਹਾਂ। ਇਹ ਸਭ ਹੱਥ ਦੀ ਸਫਾਈ ਹੁੰਦੀ ਹੈ। ਲੋਕਾਂ ਨੂੰ ਘੜੀ ਦੀ ਘੜੀ ਭੂਤ ਫੇਰੀ ਵਿਚ ਪਾ ਕੇ ਕੁਝ ਮਾਇਆ ਇਕੱਠੀ ਕਰਦੇ ਹਾਂ ਜੋ ਆਪਣੇ ਅਤੇ ਆਪਣੇ ਪਰਿਵਾਰ ਦਾ ਪੇਟ ਪਾਲ ਸਕੀਏ। ਜੇ ਸਾਡੇ ਤੰਤਰਾਂ-ਮੰਤਰਾਂ ਵਿੱਚ ਇੰਨੀ ਤਾਕਤ ਹੋਵੇ ਤਾਂ ਸਾਨੂੰ ਦਰ ਦਰ ਜਾ ਕੇ ਇਹ 'ਚਮਤਕਾਰ' ਕਰਕੇ ਕਿਉਂ ਵਿਖਾਲਣੇ ਪੈਣ।" ਬਿਰਧ ਨੇ ਆਪਣੇ ਮੂੰਹੋਂ ਆਪਣੇ ਚਮਤਕਾਰਾਂ ਦੀ ਪੋਲ ਖੋਲ੍ਹ ਦਿੱਤੀ ਸੀ।

ਬੱਚਿਓ ਹੁਣ ਤਾਂ ਤੁਹਾਨੂੰ ਇਨ੍ਹਾਂ ਚਮਤਕਾਰਾਂ ਦੀ ਅਸਲੀਅਤ ਦਾ ਪੂਰਾ ਗਿਆਨ ਹੋ ਗਿਆ ਹੋਵੇਗਾ।

*ਪੇਸ਼ਕਸ਼ : ਪਵਨ ਕੁਮਾਰ ਰੱਤੋਂ*

## ਖ਼ਬਰ ਹੈ ਕਿ...

### ਬਲਾਤਕਾਰ ਦੇ ਕੇਸ ਵਿੱਚ ਬਾਬਾ ਧਨਵੰਤ ਸਿੰਘ ਨੂੰ 10 ਸਾਲ ਕੈਦ

ਫਾਸਟ ਟਰੈਕ ਅਦਾਲਤ ਹੁਸ਼ਿਆਰਪੁਰ ਦੇ ਜੱਜ ਵੱਲੋਂ ਬਹੁਚਰਚਿਤ ਬਲਾਤਕਾਰ ਕੇਸ ਦਾ ਫੈਸਲਾ ਸੁਣਾਉਂਦਿਆਂ ਹੋਇਆਂ ਵਿਸ਼ਵ ਰੂਹਾਨੀ ਚੈਰੀਟੇਬਲ ਸੰਸਥਾ ਪੱਲੀ ਝਿੱਕੀ ਦੇ ਮੁਖੀ ਬਾਬਾ ਧਨਵੰਤ ਸਿੰਘ ਨੂੰ 10 ਸਾਲ ਦੀ ਕੈਦ ਅਤੇ 10 ਹਜਾਰ ਰੁਪਏ ਜੁਰਮਾਨੇ ਦੀ ਸਜਾ ਸੁਣਾਈ ਹੈ। ਇਸ ਬਾਬੇ 'ਤੇ ਇੱਕ ਲੜਕੀ ਨਾਲ 25-26 ਨਵੰਬਰ 2000 ਦੀ ਰਾਤ ਨੂੰ ਜਬਰਦਸਤੀ ਬਲਾਤਕਾਰ ਕਰਨ ਸਬੰਧੀ ਥਾਣਾ ਗੜ੍ਹਸ਼ੰਕਰ ਵਿੱਚ ਕੇਸ ਦਰਜ ਹੋਇਆ ਸੀ। ਉਕਤ ਲੜਕੀ ਵੱਲੋਂ ਆਪਣੀ ਇੱਜ਼ਤ ਨੂੰ ਮੱਦੇਨਜ਼ਰ ਰਖਦਿਆਂ ਹੋਇਆਂ ਪਹਿਲਾਂ ਇਸ ਬਾਬੇ ਨੂੰ ਧਾਰਮਿਕ ਤੌਰ 'ਤੇ ਸਜਾ ਦਿਵਾਉਣ ਲਈ ਅਕਾਲ ਤਖਤ ਸਾਹਿਬ ਦੇ ਜਥੇਦਾਰ ਤੱਕ ਪਹੁੰਚ ਕੀਤੀ ਗਈ ਸੀ ਪ੍ਰੰਤੂ ਉਥੋਂ ਕੋਈ ਇਨਸਾਫ ਨਾ ਮਿਲਣ 'ਤੇ ਉਸਨੇ ਆਖਰ 29 ਅਗਸਤ 2002 ਨੂੰ ਗੜ੍ਹਸ਼ੰਕਰ ਪੁਲੀਸ ਪਾਸ ਕੇਸ ਦਰਜ ਕਰਵਾਇਆ ਸੀ।

*ਰੋਜਾਨਾ ਅਜੀਤ 30 ਜਨਵਰੀ*

### ਧਨਵੰਤ ਸਿੰਘ ਨੂੰ ਸਜਾ ਤੋਂ ਬਾਅਦ ਵੇਦਾਂਤੀ, ਬਾਦਲ ਅਤੇ ਜਾਗੀਰ ਕੌਰ ਤੋਂ ਅਸਤੀਫਿਆਂ ਦੀ ਮੰਗ

ਖਾਲਸਾ ਪੰਚਾਇਤ ਨੇ ਇਸ ਸਜਾ ਦੇ ਪ੍ਰਸੰਗ ਵਿੱਚ ਅਕਾਲ ਤਖਤ ਸਾਹਿਬ ਦੇ ਜੱਥੇਦਾਰ ਜੋਗਿੰਦਰ ਸਿੰਘ ਵੇਦਾਂਤੀ, ਸ਼੍ਰੋਮਣੀ ਕਮੇਟੀ ਦੀ ਪ੍ਰਧਾਨ ਬੀਬੀ ਜਗੀਰ ਕੌਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਪ੍ਰਕਾਸ਼ ਸਿੰਘ ਬਾਦਲ ਪਾਸੋਂ ਇਖਲਾਕੀ ਤੌਰ ਤੇ ਅਸਤੀਫੇ ਦੇਣ ਦੀ ਮੰਗ ਕੀਤੀ ਹੈ। ਇੱਕ ਪੱਤਰਕਾਰ ਸੰਮੇਲਨ ਦੌਰਾਨ ਖਾਲਸਾ ਪੰਚਾਇਤ ਦੇ ਕਨਵੀਨਰ ਰਜਿੰਦਰ ਸਿੰਘ ਨੇ ਕਿਹਾ ਕਿ 3 ਮਈ 2001 ਨੂੰ ਇਹ ਲੜਕੀ ਇਸ ਬਲਾਤਕਾਰ ਬਾਰੇ ਖਾਲਸਾ ਪੰਚਾਇਤ ਕੋਲ ਫਰਿਆਦ ਲੈਕੇ ਆਈ ਸੀ ਅਤੇ ਉਹਨਾਂ ਇਸ ਘਟਨਾ ਨੂੰ ਦੁਨਿਆਵੀ ਅਦਾਲਤ ਵਿੱਚ ਲਿਜਾਣ ਦੀ ਥਾਂ ਸ੍ਰੀ ਅਕਾਲ ਤਖਤ ਸਾਹਿਬ ਤੋਂ ਇਨਸਾਫ ਲੈਣ ਦੀ ਪਹਿਲਕਦਮੀ ਕੀਤੀ ਅਤੇ ਪੀੜਤ ਲੜਕੀ 13 ਮਈ 2001 ਨੂੰ ਜਥੇਦਾਰ ਵੇਦਾਂਤੀ ਨੂੰ ਮਿਲੀ ਅਤੇ ਇਨਸਾਫ ਦੀ ਮੰਗ ਕੀਤੀ। ਜਥੇਦਾਰ ਨੇ ਇਨਸਾਫ ਦਾ ਭਰੋਸਾ ਵੀ ਦਿੱਤਾ।

ਪਰ ਜੂਨ 2001 ਵਿੱਚ ਉਹਨਾਂ ਨੂੰ ਪਤਾ ਲੱਗਾ ਕਿ ਜਥੇਦਾਰ ਵੇਦਾਂਤੀ ਦੇ ਪੀ. ਏ. ਪ੍ਰਿਤਪਾਲ ਸਿੰਘ ਸੰਧੂ ਨੇ ਸਬੰਧਿਤ ਧਿਰ ਤੋਂ 70 ਹਜਾਰ ਰੁਪਏ ਲੈ ਕੇ ਮਾਮਲਾ ਰਫਾ ਦਫਾ ਕਰਨ ਦਾ ਸੌਦਾ ਕੀਤਾ ਹੈ। ਇਸ ਭ੍ਰਿਸ਼ਟ ਕਾਰਵਾਈ ਦੀ ਸੂਚਨਾ ਜਥੇਦਾਰ ਨੂੰ ਦੇਣ ਬਾਵਜੂਦ ਵੀ ਕੋਈ ਕਾਰਵਾਈ ਨਾ ਕੀਤੀ ਗਈ। ਸਗੋਂ ਇਸ ਸਬੰਧ ਵਿੱਚ ਉਨਾਂ ਵੱਲੋਂ ਧਰਨਾ ਮਾਰਨ 'ਤੇ ਸ਼੍ਰੋਮਣੀ ਕਮੇਟੀ ਵੱਲੋਂ ਉਨਾਂ 'ਤੇ ਰੱਜ ਕੇ ਤਸ਼ੱਦਦ ਕੀਤਾ ਗਿਆ। ਹੁਣ ਅਦਾਲਤ ਵੱਲੋਂ ਬਾਬੇ ਨੂੰ ਦੋਸ਼ੀ ਕਰਾਰ ਦੇਕੇ ਸਜਾ ਦੇਣ ਤੋਂ ਬਾਅਦ ਜਥੇਦਾਰ ਨੂੰ ਇਸ ਅਹੁਦੇ ਉਤੇ ਬਣੇ ਰਹਿਣ ਦਾ ਕੋਈ ਅਧਿਕਾਰ ਨਹੀਂ ਹੈ।

*ਪੰਜਾਬੀ ਟ੍ਰਿਬਿਊਨ, 31 ਜਨਵਰੀ*

### ਜਨਮ-ਪੱਤਰੀ ਦਿਖਾਉਣ ਗਈ ਔਰਤ ਨਾਲ ਪੁਜਾਰੀ ਵੱਲੋਂ ਬਲਾਤਕਾਰ

ਦੱਖਣੀ ਲੰਦਨ ਸਥਿਤ ਥਰੇਂਟੋ ਹੀਥ ਮੰਦਰ ਦੇ 41 ਸਾਲਾ ਪੁਜਾਰੀ ਰਾਮਨਾਥਨ ਸੋਮਨਾਥਨ ਉਪਰ ਮੰਦਰ ਆਉਣ ਵਾਲੀ ਤਾਮਿਲ ਮੂਲ ਦੀ ਇੱਕ ਔਰਤ ਨਾਲ ਬਲਾਤਕਾਰ ਦਾ ਦੋਸ਼ ਲੱਗਾ ਹੈ। ਇਸ ਪੁਜਾਰੀ ਨੇ ਉਸ ਔਰਤ ਨੂੰ ਕਿਹਾ ਕਿ ਪਿਛਲੇ ਜਨਮ ਵਿੱਚ ਉਹ ਉਸਦੀ ਪਤਨੀ ਸੀ ਅਤੇ ਭਗਵਾਨ ਨੇ ਦੋਹਨਾਂ ਨੂੰ ਦੁਬਾਰਾ ਮਿਲਣ ਦਾ ਮੌਕਾ ਦਿੱਤਾ ਹੈ। ਸੋਮਨਾਥਨ ਨੇ ਉਸ ਔਰਤ ਦੁਆਰਾ ਵਿਰੋਧ ਕੀਤੇ ਜਾਣ 'ਤੇ ਕਿਹਾ ਕਿ ਜੇ ਉਸਨੇ ਵਿਰੋਧ ਕੀਤਾ ਤਾਂ ਭਗਵਾਨ ਨਰਾਜ ਹੋ ਜਾਣਗੇ ਕਿਉਂਕਿ ਪਿਛਲੇ ਜਨਮ ਵਿੱਚ ਉਹ ਉਸੇ ਦੀ ਤਾਂ ਪਤਨੀ ਸੀ।

ਲੰਦਨ ਪੁਲੀਸ ਨੇ ਔਰਤ ਦੁਆਰਾ ਮੁਕੱਦਮਾ ਦਰਜ ਕਰਵਾਏ ਜਾਣ ਦੀ ਪ੍ਰਸੰਸਾ ਕੀਤੀ ਹੈ। ਦੱਖਣੀ ਲੰਦਨ ਪੁਲੀਸ ਦੇ ਜਾਂਚਕਰਤਾ ਅਧਿਕਾਰੀ ਰਾਬ ਬੇਕਲ ਨੇ ਕਿਹਾ ਕਿ ਆਮ ਕਰਕੇ ਅਜਿਹੇ ਮਾਮਲੇ ਦਰਜ ਨਹੀਂ ਕਰਵਾਏ ਜਾਂਦੇ ਅਤੇ ਇਨ੍ਹਾਂ ਮਾਮਲਿਆਂ ਵਿੱਚ ਪੀੜਤ ਔਰਤ ਨੂੰ ਆਪਣੇ ਭਾਈਚਾਰੇ ਵਿਚੋਂ ਛੇਕੇ ਜਾਣ ਦਾ ਵੀ ਖਤਰਾ ਹੁੰਦਾ ਹੈ। ਪੁਜਾਰੀ ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ ਅਤੇ 18 ਫਰਵਰੀ ਨੂੰ ਇਸ ਅਪਰਾਧ ਲਈ ਸਜਾ ਸੁਣਾਈ ਜਾਵੇਗੀ।

*ਪੰਜਾਬ ਕੇਸਰੀ 30 ਜਨਵਰੀ*

### ਅੰਧਵਿਸ਼ਵਾਸੀ ਨੇ ਧੀ ਦਾ ਵਿਆਹ ਕੁੱਤੇ ਨਾਲ ਕਰ ਦਿੱਤਾ

ਝਾਰਖੰਡ ਦੇ ਧਨਬਾਦ ਜਿਲ੍ਹੇ ਵਿੱਚ ਇੱਕ ਵਿਅਕਤੀ ਨੇ ਮਾੜੇ ਸ਼ਗਨਾਂ ਤੋਂ ਬਚਣ ਲਈ ਆਪਣੀ ਧੀ ਦਾ ਵਿਆਹ ਕੁੱਤੇ ਨਾਲ ਕਰ ਦਿੱਤਾ। ਇਸ ਅੰਧਵਿਸ਼ਵਾਸੀ ਵਿਅਕਤੀ ਨੇ ਇਸ ਵਿਆਹ 'ਤੇ ਡਟਕੇ ਖਰਚਾ ਕੀਤਾ ਅਤੇ ਵਿਆਹ ਦੀਆਂ ਸਾਰੀਆਂ ਰਸਮਾਂ ਨਿਭਾਈਆਂ। ਸ਼ੰਕਰ ਮੁੰਡਾ ਨਾਂ ਦੇ ਇਸ ਵਿਅਕਤੀ ਦੇ ਗੁਆਂਢੀ ਵੀ ਉਸਦੇ ਇਸ ਫੈਸਲੇ ਨੂੰ ਗਲਤ ਨਹੀਂ ਮੰਨਦੇ। ਉਨ੍ਹਾਂ ਦਾ ਕਹਿਣਾ ਸੀ ਕਿ ਜੇ ਸ਼ੰਕਰ ਅਜਿਹਾ ਨਾ ਕਰਦਾ ਤਾਂ ਉਸਦਾ ਪਰਿਵਾਰ ਦੁਸ਼ਟ ਆਤਮਾਵਾਂ ਦੀ ਪਕੜ ਹੇਠ ਆ ਜਾਂਦਾ। ਸ਼ੰਕਰ ਮੁੰਡਾ ਨੇ ਸਥਾਨਕ ਅਖਬਾਰਾਂ ਨੂੰ ਦੱਸਿਆ ਕਿ ਉਸਦੀ ਧੀ ਦੇ ਉਪਰਲੇ ਜਬਾੜੇ ਵਿੱਚ ਕੁੱਤੇ ਦੇ ਦੰਦ ਵਰਗਾ ਦੰਦ ਉਗ ਆਇਆ ਸੀ ਅਤੇ ਉਸਨੂੰ ਡਰ ਸੀ ਕਿ ਇਸ ਨਾਲ ਉਸਦੇ ਘਰ 'ਤੇ ਦੁੱਖਾਂ ਦਾ ਪਹਾੜ ਟੁੱਟ ਸਕਦਾ ਹੈ।

ਕੁੜੀ ਦਾ ਇਹ ਵਿਆਹ ਇੱਕ ਗੁਆਂਢੀ ਦੇ ਕੁੱਤੇ ਨਾਲ ਕੀਤਾ ਗਿਆ। ਗੁਆਂਢੀ ਆਪਣੇ ਸਜੇ ਸੰਵਰੇ ਕੁੱਤੇ ਨਾਲ ਬਾਰਾਤ ਲੈ ਕੇ ਸ਼ੰਕਰ ਮੁੰਡਾ ਦੇ ਘਰ ਆਇਆ। ਕੁੱਤੇ ਨੂੰ ਮਾਲਾ ਪਹਿਨਾਈ ਗਈ ਅਤੇ ਪਿੰਡ ਦੀਆਂ ਕੁੜੀਆਂ ਨੇ ਇਸ ਕੁੱਤੇ ਦੀ ਆਰਤੀ ਵੀ ਉਤਾਰੀ। ਇਥੋਂ ਤੱਕ ਕਿ ਦਾਜ ਵਿੱਚ ਸ਼ੰਕਰ ਮੁੰਡਾ ਨੇ 22 ਹਜਾਰ ਰੁਪਏ ਨਕਦ, ਇੱਕ ਰੰਗੀਨ ਟੀ.ਵੀ., ਇੱਕ ਪਲੰਘ ਅਤੇ ਹੋਰ ਸਾਮਾਨ ਵੀ ਦਿੱਤਾ ਗਿਆ। ਉਂਜ ਪਿੰਡ ਵਾਲੇ ਬਦਨਾਮੀ ਦੇ ਡਰੋਂ ਪੱਤਰਕਾਰਾਂ ਨੂੰ ਪਿੰਡ ਦਾ ਨਾਮ ਨਾ ਛਾਪੇ ਜਾਣ ਦੀ ਅਪੀਲ ਕਰ ਰਹੇ ਹਨ।

*ਜੱਗਬਾਣੀ, 22 ਜਨਵਰੀ*





# ਵਿਸ਼ਵਾਸ ਇੰਜ ਵੀ ਤਿੜਕਦੇ ਹਨ

*ਚਰਨਜੀਤ ਭੁੱਲਰ*

ਖਾਕੀ ਵਰਦੀ ਵਾਲਾ ਉਹ ਵੱਡਾ ਸਾਹਿਬ ਤਾਂ ਹਰ ਅਜਨਬੀ ਲਈ ਅੱਲ੍ਹਾ-ਤਾਲਾ ਦਾ ਸਭ ਤੋਂ ਵੱਡਾ ਭਗਤ ਹੈ। ਬਠਿੰਡਾ ਪੱਟੀ 'ਚ ਤਾਇਨਾਤ ਇਸ ਜਨਾਬ ਦੇ ਅੰਦਾਜ਼ ਹੀ ਜ਼ਰਾ ਹਟ ਕੇ ਹਨ। ਸ਼ਾਮ ਦੇ ਵਕਤ ਫੋਨ ਕਰੋ ਤਾਂ ਅਰਦਲੀ ਹੋਰ ਕੋਈ ਗੱਲ ਕਰਨ ਤੋਂ ਪਹਿਲਾਂ ਇਹ ਪਹਿਲ ਦੇ ਆਧਾਰ 'ਤੇ ਦੱਸਦਾ ਹੈ : ਸ੍ਰੀਮਾਨ ਜੀ, ਠਹਿਰ ਕੇ ਗੱਲ ਕਰਨਾ, ਸਾਹਿਬ ਪਾਠ ਕਰ ਰਹੇ ਹਨ। ਇਕ ਦਿਨ ਸਵੇਰੇ ਵੇਲੇ ਫੋਨ ਦੀ ਘੰਟੀ ਮਾਰੀ ਤਾਂ ਫਿਰ ਉਹੀ ਜੁਆਬ ਮਿਲਿਆ। ਆਖਰ ਕਈ ਦਿਨ ਸੁਬ੍ਹਾ-ਸ਼ਾਮ ਅਰਦਲੀ ਦਾ ਇਹ ਰੈਡੀਮੇਡ ਜੁਆਬ ਸੁਣ ਕੇ ਮੇਰੇ ਮਨ ਵਿੱਚ ਉਸ ਅਫਸਰ ਪ੍ਰਤੀ ਥੋੜ੍ਹੀ ਸ਼ਰਧਾ ਜਾਗ ਪਈ। ਸੋਚਿਆ ਕਿ ਪੁਲਿਸ 'ਚ ਇਸ ਤਰ੍ਹਾਂ ਦੇ ਟਾਵੇਂ ਵਿਰਲੇ ਹੀ ਹੁੰਦੇ ਹਨ, ਦਰਸ਼ਨ ਕਰ ਕੇ ਕਿਉਂ ਨਾ ਜੀਵਨ ਸਫਲਾ ਕਰ ਲਈਏ।

ਜਦੋਂ ਇਸ ਅਫਸਰ ਨਾਲ ਬੈਠ ਕੇ ਗੱਲਬਾਤ ਕੀਤੀ ਤਾਂ ਉਹ ਹਰ ਮਿੰਟ ਬਾਅਦ ਅਸਮਾਨ ਵੱਲ ਉਂਗਲ ਕਰਕੇ ਕਹਿ ਛੱਡੇ, ਉਸ ਵਾਹਿਗੁਰੂ ਦੀ ਕ੍ਰਿਪਾ ਹੈ, ਉਸ ਮਾਲਕ ਤੋਂ ਡਰ ਕੇ ਆਖਦਾ ਹਾਂ, ਉਹ ਅੱਲ੍ਹਾ ਨੂੰ ਜਾਨ ਦੇਣੀ ਹੈ, ਉਸ ਦੇ ਘਰ ਨਿਬੇੜੇ ਹੋਣੇ ਨੇ। ਵਿਸ਼ਵਾਸ ਬਣਨ ਲੱਗਾ ਕਿ ਸੱਚਮੁੱਚ ਜੇ ਇਸ ਤਰ੍ਹਾਂ ਦੇ ਪੁਲਿਸ ਵਿੱਚ ਅਫਸਰ ਹੋਣ ਤਾਂ ਲੋਕਾਂ ਨੂੰ ਕਿਸੇ ਹੋਰ ਕਚਹਿਰੀ 'ਚ ਇਨਸਾਫ ਲੈਣ ਲਈ ਜਾਣਾ ਹੀ ਨਾ ਪਵੇ। ਉਹ ਅਫਸਰ ਆਪਣੇ ਲੋਕ ਭਲਾਈ ਦੇ ਕਈ ਤਜਰਬੇ ਵੀ ਸਾਂਝੇ ਕਰਦਾ ਰਿਹਾ। ਗੁਰਬਾਣੀ ਦੀਆਂ ਤੁਕਾਂ ਨਾਲ ਉਹ ਕਈ ਗੱਲਾਂ ਦਾ ਵਿਖਿਆਨ ਵੀ ਕਰਦਾ ਰਿਹਾ। ਕਈ ਦਿਨ ਉਸਦੀ ਤਾਰੀਫ ਜਣਾ ਖਣਾ ਕਰਦਾ ਰਿਹਾ। ਹੁਣ ਉਹ ਅਫਸਰ ਇਸ ਇਲਾਕੇ ਲਈ ਪੁਰਾਣਾ ਹੋ ਗਿਆ ਹੈ।

ਗੱਲ ਹੁਣ ਲੁਕੀ ਛਿਪੀ ਨਹੀਂ ਰਹੀ। ਨਾਲੇ ਉਹ ਅਫਸਰ ਹੁਣ ਚੋਰਾਂ ਨੂੰ ਧਾਰਮਿਕ ਨਸੀਹਤਾਂ ਦਿੰਦਾ ਹੈ ਤੇ ਨਾਲੇ ਆਪਣੇ ਹਿੱਸੇ ਪੱਤੇ ਦਾ ਹਿਸਾਬ ਕਿਤਾਬ ਵੀ ਮੌਕੇ 'ਤੇ ਹੀ ਕਰ ਲੈਂਦਾ ਹੈ। ਹਰ ਵਿਗੜੇ ਕੰਮ ਨੂੰ ਉਹ ਸੰਵਾਰ ਦਿੰਦਾ ਹੈ। ਇਹ ਵੱਖਰੀ ਗੱਲ ਹੈ ਕਿ ਵਿਗੜੇ ਕੰਮਾਂ ਦੀ ਫੀਸ ਜ਼ਿਆਦਾ ਹੁੰਦੀ ਹੈ। ਪੁੱਠੇ-ਸਿੱਧੇ ਕੰਮ ਕਰਨ ਵਿੱਚ ਇਹ ਜਨਾਬ ਮਾਹਿਰ ਹਨ।

ਸਿੱਖਿਆ ਮਹਿਕਮੇ ਦੀ ਇਕ ਮਹਿਲਾ ਅਫਸਰ ਜੋ ਬਠਿੰਡਾ 'ਚ ਕੁਝ ਸਮਾਂ ਤਾਇਨਾਤ ਰਹਿ ਚੁੱਕੀ ਹੈ, ਵੀ ਇਸ ਵੱਡੇ ਸਾਹਿਬ ਨਾਲੋਂ ਘੱਟ ਨਹੀਂ। ਪਹਿਲੀ ਮੁਲਾਕਾਤ ਹੋਈ ਤਾਂ ਉਸਨੇ ਆਪਣੇ ਖਾਨਦਾਨ ਦੇ ਧਾਰਮਿਕ ਪਿਛੋਕੜ ਤੋਂ ਗੱਲ ਸ਼ੁਰੂ ਕੀਤੀ। ਵੀਰ ਜੀ, ਡਿਊਟੀ ਹੀ ਮੇਰਾ ਧਰਮ ਹੈ। ਨਾਲ ਹੀ ਉਸਨੇ ਗੁਰੂਆਂ ਦੀ ਬਾਣੀ ਦਾ ਹਵਾਲਾ ਦੇ ਕੇ ਪਰਸ 'ਚੋਂ ਧਾਰਮਿਕ ਗੁਟਕਾ ਕੱਢ ਲਿਆ। ਦੋ ਦਫਾ ਗੁਟਕੇ ਨੂੰ ਮੱਥੇ ਨਾਲ ਲਾਇਆ ਤੇ ਕਾਫੀ ਸਮਾਂ ਅੱਖਾਂ ਬੰਦ ਕਰ ਕੇ ਉਹ ਮਹਿਲਾ ਅਫਸਰ ਅੰਤਰ ਧਿਆਨ ਰਹੀ।

ਜਦੋਂ ਕੋਈ ਉਸਦੇ ਦਫਤਰ 'ਚ ਆਏ ਤਾਂ ਪੂਰੇ ਸਤਿਕਾਰ ਨਾਲ ਪੇਸ਼ ਆਵੇ। ਇਕ ਪਲ ਲੱਗਾ ਕਿ ਦੁਨੀਆਂ ਇਨ੍ਹਾਂ ਲੋਕਾਂ ਦੇ ਸਹਾਰੇ ਹੀ ਚੱਲ ਰਹੀ ਹੈ। ਜੋ ਜਾਣਕਾਰੀ ਹਾਸਲ ਕਰਨ ਲਈ ਉਸ ਮਹਿਲਾ ਅਫਸਰ ਕੋਲ ਗਿਆ ਸੀ, ਉਹ ਤਾਂ ਭਗਤੀ ਦਾ ਮਾਹੌਲ ਦੇਖ ਕੇ ਭੁੱਲ-ਭਲਾ ਹੀ ਗਿਆ। ਹਾਲੇ ਇਕ ਦਿਨ ਹੀ ਬੀਤਿਆ ਸੀ ਕਿ ਇਕ ਸਾਥੀ ਪੱਤਰਕਾਰ ਨੇ ਉਸ ਮਹਿਲਾ ਅਫਸਰ ਦੇ ਇਕ ਘੁਟਾਲੇ ਦੀ ਗੱਲ ਕੀਤੀ ਤਾਂ ਮੈਂ ਉਸ ਔਰਤ ਦੀ ਗਾਰੰਟੀ ਲੈ ਲਈ ਕਿ ਉਹ ਤਾਂ ਰੱਬ ਦੀ ਭਗਤ ਹੈ, ਉਹ ਕਿੱਦਾਂ ਇਸ ਤਰ੍ਹਾਂ ਕਰ ਸਕਦੀ ਹੈ। ਫਿਰ ਮਨ 'ਚ ਸੋਚਿਆ ਕਿ ਇਸ ਤਰ੍ਹਾਂ ਗਾਰੰਟਰ ਨਹੀਂ ਬਣਨਾ ਚਾਹੀਦਾ। ਮੈਂ ਉਸਦੇ ਪੁਰਾਣੇ ਸ਼ਹਿਰ ਫੋਨ ਮਾਰਿਆ ਤਾਂ ਮਨ ਵਿੱਚ ਉਸ ਪ੍ਰਤੀ ਬਣਿਆ ਸਤਿਕਾਰ ਲੀਰੋ-ਲੀਰ ਹੋ ਗਿਆ। ਕੁਝ ਦਿਨਾਂ ਬਾਅਦ ਉਸ ਵੱਲੋਂ ਰਿਸ਼ਤੇਦਾਰਾਂ ਨੂੰ ਜਾਅਲੀ ਸਰਟੀਫਿਕੇਟਾਂ ਰਾਹੀਂ ਵੰਡੀਆਂ ਨੌਕਰੀਆਂ ਜੱਗ ਜ਼ਾਹਿਰ ਹੋ ਗਈਆਂ, ਹੋਰ ਪਤਾ ਨਹੀਂ ਕੀ ਕੁਝ।

ਤੁਹਾਨੂੰ ਬਠਿੰਡਾ ਦੇ ਉਸ ਵੱਡੇ ਤੇ ਨਾਮੀ ਹਸਪਤਾਲ ਵਿੱਚ ਵੀ ਲੈ ਚੱਲਦੇ ਹਾਂ ਜਿੱਥੇ 24 ਘੰਟੇ ਵਾਹਿਗੁਰੂ ਵਾਹਿਗੁਰੂ ਦਾ ਜਾਪ ਚੱਲਦਾ ਹੈ। ਡਾਕਟਰ ਸਾਹਿਬ ਆਖਦੇ ਹਨ ਕਿ ਮੈਂ ਇੱਕ ਵਰ੍ਹੇ ਵਿੱਚ ਪੰਜ ਦੇਵੀਆਂ ਦੇ ਦਰਸ਼ਨ ਕਰਨ ਲਈ ਜਾਂਦਾ ਹਾਂ। ਸਵੱਖਤੇ ਉਠ ਕੇ ਇਹ ਡਾਕਟਰ ਪੂਜਾ ਪਾਠ ਵੀ ਕਰਦਾ ਹੈ। ਵਾਹਿਗੁਰੂ ਵਾਹਿਗੁਰੂ ਵਾਲੇ ਸਟਿੱਕਰ ਕੰਧਾਂ 'ਤੇ ਚਿਪਕੇ ਹੋਏ ਹਨ। ਮਰੀਜ਼ ਇਕ ਦਫਾ ਜਦੋਂ ਇਸ ਹਸਪਤਾਲ ਵਿੱਚ ਦਾਖਲ ਹੁੰਦਾ ਹੈ ਤਾਂ ਲੱਗਦਾ ਹੈ ਕਿ ਉਸਨੂੰ ਸੱਚਮੁੱਚ ਸਹੀ ਟਿਕਾਣਾ ਮਿਲ ਗਿਆ ਹੈ। ਮਰੀਜ਼ ਦੇ ਭਰਮ ਭੁਲੇਖੇ ਉਦੋਂ ਦੂਰ ਹੁੰਦੇ ਹਨ ਜਦੋਂ ਕਈ ਵਰ੍ਹਿਆਂ ਦੀ ਕਮਾਈ ਡਾਕਟਰ ਪਲਾਂ ਵਿੱਚ ਢੇਰੀ ਕਰਾ ਲੈਂਦੇ ਹਨ। ਅਪਰੇਸ਼ਨ ਤੇ ਹੋਰ ਟੈਸਟਾਂ ਰਾਹੀਂ ਜੋ ਛਿੱਲ ਲਾਹੀ ਜਾਂਦੀ ਹੈ, ਉਹ ਵੱਖਰੀ। ਇਹ ਡਾਕਟਰ ਅਕਸਰ ਵਿਵਾਦਾਂ ਵਿੱਚ ਘਿਰਿਆ ਰਹਿੰਦਾ ਹੈ ਤੇ ਮਰੀਜ਼ਾਂ ਦੀਆਂ ਸ਼ਿਕਾਇਤਾਂ ਦੀ ਪੰਡ ਨਿੱਤ ਦਿਨ ਭਾਰੀ ਹੋ ਰਹੀ ਹੈ।

ਦਿਹਾਤੀ ਵਿਕਾਸ ਮਹਿਕਮੇ ਦੇ ਉਸ ਵੱਡੇ ਅਫਸਰ ਦੀ ਗੱਲ ਵੀ ਘੱਟ ਮਾਇਨੇ ਨਹੀਂ ਰੱਖਦੀ। *ਅੱਖੀਂ ਦੇਖਿਆ ਬਿਰਤਾਂਤ ਹੈ। ਇਕ ਛੋਟੇ ਅਫਸਰ ਨਾਲ ਜਦੋਂ ਉਸ ਵੱਡੇ ਅਫਸਰ ਦੇ ਘਰ ਜਾਣ ਦਾ ਮੌਕਾ ਮਿਲਿਆ ਤਾਂ ਵੱਡੇ ਸਾਹਿਬ ਪੂਰਾ ਅੰਤਰ ਧਿਆਨ ਹੋ ਕੇ ਪਾਠ ਕਰੀ ਜਾ ਰਹੇ ਸਨ। ਸਾਹਿਬ ਦੀ ਬੀਵੀ ਨੇ ਦੱਸਿਆ ਕਿ ਉਹ ਤਾਂ ਪਾਠ ਕਰ ਰਹੇ ਹਨ। ਥੋੜ੍ਹੀ ਦੇਰ ਬਾਅਦ ਸੁਨੇਹਾ ਆ ਗਿਆ ਕਿ ਅੰਦਰ ਹੀ ਆ ਜਾਓ। ਛੋਟੇ ਅਫਸਰ ਨੇ ਸਲਾਮ ਬੁਲਾਈ ਪਰ ਵੱਡਾ ਸਾਹਿਬ ਕੋਈ ਜੁਆਬ ਦੇਣ ਦੀ ਬਜਾਏ ਪਾਠ 'ਚ ਮਗਨ ਰਿਹਾ। ਫਿਰ ਕੀ ਦੇਖਿਆ ਕਿ ਛੋਟੇ ਅਫਸਰ ਨੇ ਜੇਬ 'ਚੋਂ ਸੌ-ਸੌ ਦੇ ਨੋਟਾਂ ਵਾਲੀ ਗੁੱਟੀ ਜਦੋਂ ਜੇਬ ਚੋਂ ਕੱਢੀ ਤਾਂ ਵੱਡੇ ਸਾਹਿਬ ਨੇ ਪਾਠ ਕਰਦੇ ਕਰਦੇ ਹੀ ਕੋਲ ਪਏ ਸਿਰਹਾਣੇ ਨੂੰ ਇਕ ਪਾਸਿਓਂ ਚੁੱਕ ਦਿੱਤਾ ਤੇ ਛੋਟੇ ਸਾਹਿਬ ਨੇ ਬਿਨਾਂ ਕਿਸੇ ਦੇਰੀ ਨੋਟਾਂ ਵਾਲੀ ਗੁੱਟੀ ਸਿਰਹਾਣੇ ਹੇਠ ਰੱਖ ਦਿੱਤੀ।*

*ਬਾਕੀ ਸਫਾ 48 'ਤੇ*

## ਮਹਾਰਾਸ਼ਟਰ ਫੇਰੀ, ਕੁਝ ਪ੍ਰਭਾਵ

# ਦੋ ਦਿਨ ਨਾਂਦੇੜ ਦੇ ਅਨਿਸ ਵਰਕਰਾਂ ਨਾਲ

*ਰਾਮ ਸਵਰਨ ਸਿੰਘ*

ਅੰਧ-ਸ਼ਰਧਾ ਨਿਰਮੂਲਨ ਸੰਮਤੀ, ਮਹਾਰਾਸ਼ਟਰ ਵੱਲੋਂ ਪ੍ਰਸਿੱਧ ਸਮਾਜ ਸੁਧਾਰਕ ਗੋਪਾਲ ਗਣੇਸ਼ ਆਗਰਕਰ ਦੀ ਯਾਦ ਵਿੱਚ ਦਿੱਤਾ ਜਾਣ ਵਾਲਾ ਆਗਰਕਰ ਐਵਾਰਡ ਪੰਜਾਬ ਦੀ ਤਰਕਸ਼ੀਲ ਲਹਿਰ ਦੇ ਆਗੂ ਸ੍ਰੀ ਭੂਰਾ ਸਿੰਘ ਮਹਿਮਾ ਸਰਜਾ ਨੂੰ ਪ੍ਰਦਾਨ ਕਰਨ ਦੇ ਫੈਸਲੇ ਉਪਰੰਤ ਅਸੀਂ 16 ਜੂਨ ਨੂੰ ਪੂਨਾ ਵਿਖੇ ਹੋ ਰਹੇ ਇਸ ਸਨਮਾਨ ਸਮਾਰੋਹ 'ਚ ਸ਼ਮੂਲੀਅਤ ਕਰਨ ਲਈ ਮੁੜ ਮਹਾਰਾਸ਼ਟਰ ਫੇਰੀ ਤੇ ਨਿਕਲੇ। ਇਸ ਵਾਰ ਸਾਡਾ ਅਨਿਸ ਦੇ ਸਮੁੱਚੇ ਰਾਜ 'ਚ ਫੈਲੇ ਕੰਮ-ਕਾਜ ਨੂੰ ਵੇਖਣ ਦਾ ਪ੍ਰੋਗਰਾਮ ਸੀ ਤਾਂ ਜੋ ਇਸ ਪ੍ਰਭਾਵ ਨੂੰ ਪੰਜਾਬ ਦੀ ਤਰਕਸ਼ੀਲ ਲਹਿਰ ਦੀ ਬਿਹਤਰੀ ਲਈ ਵਰਤਿਆ ਜਾ ਸਕਦੇ। ਰੇਲ ਗੱਡੀ ਦੇ ਲੰਬੇ ਸਫਰ ਤੋਂ ਬਾਅਦ 13 ਜੂਨ 2004 ਦੀ ਸ਼ਾਮ ਨੂੰ ਅਸੀਂ ਨਾਂਦੇੜ ਪਹੁੰਚੇ। 14 ਜੂਨ ਨੂੰ ਅਨਿਸ ਦੀ ਸਥਾਨਕ ਇਕਾਈ ਦੇ ਆਗੂਆਂ ਨੇ ਸਾਡੇ ਨਾਲ ਸੰਪਰਕ ਕੀਤਾ ਤੇ ਫਿਰ ਉਹ ਸਾਨੂੰ 'ਜੀ ਆਇਆਂ ਨੂੰ' ਕਹਿਣ ਲਈ ਸਾਡੀ ਠਹਿਰ ਤੇ ਆ ਪਹੁੰਚੇ। ਪ੍ਰੋਫੈਸਰ ਸ਼ਿਵਦਾਸ ਗਣਪਤ ਰਾਵ ਹਮੰਦ ਨੇ ਸਾਡੀ ਜਾਣ-ਪਹਿਚਾਣ ਉਪਰੰਤ ਸਾਰਾ ਪ੍ਰੋਗਰਾਮ ਤੈਅ ਕੀਤਾ। ਬਾਅਦ ਦੁਪਹਿਰ ਅਸੀਂ ਸਾਬਕਾ ਪ੍ਰੋਫੈਸਰ ਤੇ ਇੰਜੀਨੀਅਰ ਗੁਣਵੰਤ ਪਾਟੀਲ ਦੇ ਘਰ ਗਏ। ਘਰ 'ਚ ਪਰਿਵਾਰ ਨੇ ਮਰਾਠੀ ਸਭਿਆਚਾਰ ਅਨੁਸਾਰ ਸਾਡਾ ਸਵਾਗਤ ਕੀਤਾ। ਉੱਘੇ ਕਿਸਾਨ ਪਰਿਵਾਰ ਨਾਲ ਜੁੜੇ ਸ੍ਰੀ ਪਾਟੀਲ ਆਪਣੀ ਪ੍ਰੋਫੈਸਰ ਦੀ ਨੌਕਰੀ ਛੱਡ ਕੇ ਸਾਰਾ ਸਮਾਂ ਕਿਸਾਨਾਂ ਨੂੰ ਚੇਤੰਨ ਕਰਨ ਤੇ ਅਨਿਸ ਦੇ ਕੰਮਕਾਰ ਵਿੱਚ ਜੁਟੇ ਹੋਏ ਸਨ। ਉਨ੍ਹਾਂ ਦੇ ਘਰ ਆਪਣੇ ਦੋ ਘੰਟੇ ਦੇ ਠਹਿਰਾਓ ਦੌਰਾਨ ਉਨ੍ਹਾਂ ਸਾਨੂੰ ਆਪਣੇ ਪ੍ਰੋਗਰਾਮਾਂ ਬਾਰੇ ਵਿਸਥਾਰ ਨਾਲ ਦੱਸਿਆ। ਉਨ੍ਹਾਂ ਦੀ ਜੀਵਨ ਸਾਥਣ ਡਾ. ਕਰੁਣਾ ਪਾਟੀਲ ਨੇ ਵੀ ਗੱਲਬਾਤ ਵਿੱਚ ਸ਼ਿਰਕਤ ਕੀਤੀ। ਗੱਲਬਾਤ ਅਤੇ ਘਰ ਦੇ ਮਾਹੌਲ ਵਿੱਚ ਏਨੀ ਅਪਣੱਤ ਭਰੀ ਹੋਈ ਸੀ ਕਿ ਸਮੇਂ ਦਾ ਪਤਾ ਹੀ ਨਹੀਂ ਲੱਗਿਆ ਕਦ ਬੀਤ ਗਿਆ। ਇਸੇ ਦਿਨ ਸ਼ਾਮ ਨੂੰ ਸਾਡੀ ਨਾਂਦੇੜ ਇਕਾਈ ਦੇ ਅਨਿਸ ਵਰਕਰਾਂ ਨਾਲ ਮੀਟਿੰਗ ਨਿਸਚਿਤ ਕੀਤੀ ਗਈ ਸੀ। ਮੀਟਿੰਗ 'ਚ ਸਮੇਂ ਸਿਰ ਸ਼ਮੂਲੀਅਤ ਕਰਨ ਲਈ ਅਸੀਂ ਪਾਟੀਲ ਪਰਿਵਾਰ ਤੋਂ ਵਿਦਾ ਲਈ।

ਪੰਜਾਬ ਦੇ ਇਤਿਹਾਸ ਨਾਲ ਡੂੰਘਾ ਸਬੰਧ ਰੱਖਣ ਵਾਲੇ ਇਸ ਸ਼ਹਿਰ 'ਚ ਮੀਟਿੰਗ ਵਿੱਚ ਜਾਣ ਸਮੇਂ ਸਾਨੂੰ ਇਸ ਗੱਲ ਦੀ ਅਥਾਹ ਖੁਸ਼ੀ ਸੀ ਕਿ ਅਸੀਂ ਆਪਣੇ ਵਿਚਾਰਾਂ ਵਾਲੇ ਸਾਨੂੰ ਪੰਜਾਬ ਦੀ ਧਰਤੀ ਤੋਂ ਏਨੀ ਦੂਰ ਆ ਕੇ ਵੀ ਆਪਣੇ ਵਿਚਾਰਾਂ ਵਾਲੇ ਮਿੱਤਰ ਦੇ ਤਜਰਬੇ ਸੁਣਨ ਦਾ ਮੌਕਾ ਮਿਲਿਆ ਸੀ। ਮੀਟਿੰਗ ਵਿੱਚ 10-12 ਵਿਅਕਤੀ ਹਾਜਰ ਸਨ। ਲਗਭਗ ਸਾਰੇ ਹੰਢੀ ਹੋਈ ਉਮਰ ਵਾਲੇ ਤੇ ਨੌਕਰੀਆਂ ਤੋਂ ਸੇਵਾ-ਮੁਕਤ ਹੋਏ ਸਨ। ਮੀਟਿੰਗ 'ਚ ਸਾਬਕਾ ਵਿਧਾਇਕ ਸ੍ਰੀ ਪੀ. ਜੀ. ਦਸਤੂਰਕਰ ਵੀ ਹਾਜ਼ਰ ਸਨ। ਭੂਰਾ ਸਿੰਘ ਤੋਂ ਪੰਜਾਬ ਦੀ ਤਰਕਸ਼ੀਲ ਲਹਿਰ ਦੀਆਂ ਸਰਗਰਮੀਆਂ ਬਾਰੇ ਜਾਣਨ ਉਪਰੰਤ ਸਾਰਿਆਂ ਨੇ ਆਪੋ-ਆਪਣੇ ਵਿਚਾਰ, ਤਜਰਬੇ ਸੁਣਾਏ। ਸ੍ਰੀ ਦਸਤੂਰਕਰ ਨੇ ਭਾਰਤੀ ਲੋਕਾਂ ਦੀ ਅੰਧਵਿਸ਼ਵਾਸੀ ਬਿਰਤੀ ਤੇ ਦਿਲਚਸਪ ਢੰਗ ਨਾਲ ਚੋਟ ਕਰਦਿਆਂ ਆਖਿਆ ਕਿ ਜਦ ਅਮਰੀਕਾ ਵੱਲੋਂ ਪੁਲਾੜ 'ਚ ਛੱਡਿਆ ਸਕਾਈਲੈਬ ਅਚਾਨਕ ਖਰਾਬ ਹੋ ਗਿਆ ਸੀ ਤਾਂ ਸਾਡੇ ਲੋਕਾਂ ਨੇ ਪ੍ਰਾਰਥਨਾਵਾਂ ਕਰ-ਕਰ ਕੇ ਧਾਰਮਿਕ ਸਥਾਨਾਂ ਦੇ ਦਰ ਨੀਵੇਂ ਕਰ ਦਿੱਤੇ ਸਨ। ਪਰ ਵਿਗਿਆਨੀਆਂ ਦੇ ਯਤਨਾਂ ਨਾਲ ਸਕਾਈਲੈਬ ਨੂੰ ਹਿੰਦ ਮਹਾਂਸਾਗਰ 'ਚ ਸੁੱਟ ਦਿੱਤਾ ਗਿਆ ਸੀ। ਕੁਦਰਤੀ ਜੇਕਰ ਭਾਰਤੀਆਂ ਨੂੰ ਸਕਾਈਲੈਬ ਦੇ ਕਹਿਰ ਦਾ ਸ਼ਿਕਾਰ ਬਣਨਾ ਪੈਂਦਾ ਤਾਂ ਉਨ੍ਹਾਂ ਹੋਰ ਕੁਸ਼ ਕਰਨ ਦੀ ਬਜਾਏ ਇਹ ਮੰਨ ਲੈਣਾ ਸੀ ਕਿ ਅਜਿਹਾ ਤਾਂ ਸਾਡੇ ਨਸੀਬਾਂ 'ਚ ਲਿਖਿਆ ਸੀ। ਭਾਰਤ ਦੇ ਸਿਆਸੀ ਆਗੂਆਂ ਦੀ ਲਾਈਲੱਗਤਾ ਤੇ ਅੰਧਵਿਸ਼ਵਾਸਾਂ ਦੇ ਪਾਸਾਰ ਲਈ ਅਖੌਤੀ ਬਾਬਿਆਂ ਨੂੰ ਮਾਨਤਾ ਦੇਣ ਦੀ ਬਿਰਤੀ ਨੂੰ ਸਾਰੀ ਦੁਨੀਆ ਜਾਣਦੀ ਹੈ। ਸ੍ਰੀ ਦਸਤੂਰਕਰ ਨੇ ਇਹ ਵੇਰਵਾ ਦਿੰਦਿਆਂ ਆਖਿਆ ਕਿ ਸ੍ਰੀ ਪੀ. ਵੀ. ਨਰਸਿਮਹਾ ਰਾਓ ਨੇ ਪ੍ਰਧਾਨ ਮੰਤਰੀ ਨਿਵਾਸ ਛੱਡਣਾ ਸੀ ਪਰ ਜੋਤਿਸ਼ੀਆਂ ਨੇ ਉਨ੍ਹਾਂ ਨੂੰ ਸਲਾਹ ਦਿੱਤੀ ਸੀ ਕਿ 10 ਜੂਨ ਤੱਕ ਉਥੇ ਹੀ ਰਹਿਣ। ਦੂਸਰੇ ਪਾਸੇ ਨਿਵਾਸ 'ਚ ਜਾਣ ਲਈ ਸਮਾਜਵਾਦੀ ਨੇਤਾ ਵਜੋਂ ਜਾਣੇ ਜਾਂਦੇ ਸ੍ਰੀ ਦੇਵਗੌੜਾ ਨੂੰ ਜੋਤਿਸ਼ੀਆਂ ਨੇ ਇਹ ਰਾਇ ਦਿੱਤੀ ਸੀ ਕਿ ਉਹ 5 ਜੂਨ ਤੱਕ ਹਰ ਹਾਲਤ ਪ੍ਰਧਾਨ ਮੰਤਰੀ ਨਿਵਾਸ 'ਚ ਚਲੇ ਜਾਣ। ਦੋਹਾਂ ਨੇਤਾਵਾਂ ਨੇ ਜੋਤਿਸ਼ੀਆਂ ਦੀ ਸਲਾਹ ਨੂੰ ਮੰਨਦਿਆਂ ਅਜਿਹਾ ਹੀ ਕੀਤਾ। ਪਰ ਸ੍ਰੀ ਦੇਵਗੌੜਾ ਸ੍ਰੀ ਰਾਓ ਦੇ ਨਿਵਾਸ ਛੱਡਣ ਤੋਂ 5 ਦਿਨ ਪਹਿਲਾਂ ਹੀ ਉਥੇ ਜਾ ਬਿਰਾਜੇ। ਸਾਬਕਾ ਵਿਧਾਇਕ ਨੇ ਸੁਆਲ ਉਠਾਇਆ ਕਿ ਹਰ ਕੰਮ ਜੋਤਿਸ਼ੀਆਂ ਦੀ ਰਾਇ ਨਾਲ ਕਰਨ ਵਾਲੇ ਦੇਸ਼ ਦੇ ਪ੍ਰਮੁੱਖ ਆਗੂ ਭਲਾਂ ਲੋਕਾਂ ਦਾ ਕੀ ਸੁਆਰ ਸਕਦੇ ਹਨ?

ਅਨਿਸ ਦੇ ਇਕ ਹੋਰ ਵਰਕਰ ਨੇ ਅੰਧਵਿਸ਼ਵਾਸ ਦਾ ਸਹਾਰਾ ਲੈ ਕੇ ਬਦਲਾ ਲੈਣ ਲਈ ਘੜੀ ਗਈ ਇਕ ਝੂਠੀ ਕਹਾਣੀ ਦਾ ਵੇਰਵਾ ਦਿੰਦਿਆਂ ਦੱਸਿਆ ਕਿ ਸਕੂਲ ਦੇ ਇੱਕ ਅਧਿਆਪਕ ਖਿਲਾਫ ਉਸਦੇ ਵਿਰੋਧੀਆਂ ਨੇ ਇਹ ਦੋਸ਼ ਲਗਾਇਆ ਕਿ ਉਹ ਸਕੂਲ 'ਚ ਭਾਨਾਮਤੀ (ਭੂਤਾਂ-ਪ੍ਰੇਤਾਂ ਦੇ ਕਿੱਸੇ, ਖੇਡਣਾ, ਸਿਰ ਮਾਰਨਾ ਆਦਿ) ਸਿਖਾਉਂਦਾ ਹੈ। ਸਿੱਟੇ ਵਜੋਂ ਉਸਦੀ ਕਲਾਸ 'ਚ ਪੜ੍ਹਨ ਵਾਲੇ ਬੱਚੇ 4, 4 ਫੁੱਟ ਉਪਰ ਵੱਲ ਨੂੰ ਉਛਲਦੇ ਹਨ। ਅਨਿਸ ਦੀ ਸਥਾਨਕ ਇਕਾਈ ਵੱਲੋਂ ਪੜਤਾਲ ਕਰਨ ਉਪਰੰਤ ਗੱਲ ਝੂਠ ਨਿਕਲੀ। ਮੀਟਿੰਗ 'ਚ ਦੱਸਿਆ ਗਿਆ ਕਿ ਮਹਾਰਾਸ਼ਟਰ ਵਿੱਚ ਆਪਣੇ 'ਚ 'ਸ਼ਕਤੀ' ਹੋਣ ਦਾ ਦਾਅਵਾ ਕਰਨ ਵਾਲੇ ਸਾਧ-ਸਿਆਣਿਆਂ ਦੀ ਕਮੀ ਨਹੀਂ ਹੈ। ਪੁਲਿਸ, ਪ੍ਰਸ਼ਾਸ਼ਨ ਤੇ ਸਿਆਸੀ ਲੋਕਾਂ ਨਾਲ ਮਿਲਕੇ ਜਾਇਦਾਦਾਂ ਬਨਾਉਣ 'ਚ ਅਨੇਕਾਂ ਚਲਾਕ ਲੋਕ ਜੁਟੇ ਹੋਏ ਹਨ। ਜਿਨ੍ਹਾਂ ਨਾਲ ਸਿੱਝਣ ਲਈ ਅਨਿਸ ਵਰਕਰਾਂ ਨੂੰ ਅਨੇਕਾਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਉਥੇ ਵਾਪਰਦੀਆਂ ਰਹੱਸਮਈ ਘਟਨਾਵਾਂ ਸਾਡੇ ਸਮਾਜ ਨਾਲ ਵੀ ਮੇਲ ਖਾਂਦੀਆਂ ਹਨ। ਨਾਂਦੇੜ ਨੇੜਲੇ ਇਕ ਪਿੰਡ 'ਚ ਆਪਣੇ ਆਪ ਖੇਤ ਨੂੰ

*(ਬਾਕੀ ਸਫਾ 46 'ਤੇ)*





# ਸਕੂਲੀ ਵਿਦਿਆਰਥਣ ਸਤਨਾਮ ਕੌਰ ਦੇ ਕੇਸ ਸੰਬੰਧੀ ਤਰਕਸ਼ੀਲ ਸੁਸਾਇਟੀ ਦੀ ਪੜਤਾਲੀਆ ਰਿਪੋਰਟ

*ਸੁਖਦੇਵ ਫਗਵਾੜਾ*

ਵਿਦਿਆਰਥਣ ਸਤਨਾਮ ਕੌਰ, ਜੋ ਕਿ ਸਰਕਾਰੀ ਸੈਕੰਡਰੀ ਸਕੂਲ (ਕੰਨਿਆ) ਫਗਵਾੜਾ, +2 ਜਮਾਤ ਵਿੱਚ ਪੜ੍ਹਦੀ ਹੈ, ਨੇ ਇਸੇ ਸਕੂਲ ਦੇ ਪ੍ਰਿੰਸੀਪਲ ਸਮੇਤ ਇੱਕ ਅਧਿਆਪਕ ਨਿਰਮਲ ਸਿੰਘ ਲੈਕਚਰਾਰ 'ਤੇ ਉਸਨੂੰ ਬੇਇੱਜ਼ਤ ਕਰਨ ਅਤੇ ਜਾਤੀ ਸੂਚਕ ਸ਼ਬਦ ਵਰਤਣ ਦਾ ਦੋਸ਼ ਲਗਾਇਆ। ਕਿਉਂਕਿ ਇਹ ਮਸਲਾ ਬਹੁਤ ਹੀ ਸੰਵੇਦਨਸ਼ੀਲ ਸੀ, ਜਿਸ ਨਾਲ ਸ਼ਹਿਰ ਦਾ ਮਾਹੌਲ ਵੀ ਤਣਾਅਪੂਰਨ ਬਣ ਗਿਆ ਸੀ, ਇਸ ਲਈ ਤਰਕਸ਼ੀਲ ਸੁਸਾਇਟੀ ਦੀ ਇਕਾਈ ਫਗਵਾੜਾ ਦੀ ਕਾਰਜਕਾਰੀ ਕਮੇਟੀ ਦੀ ਹੰਗਾਮੀ ਮੀਟਿੰਗ ਵਿਚ ਇਸ ਮਸਲੇ ਨੂੰ ਅਜੰਡੇ 'ਤੇ ਲਿਆ ਕੇ ਇਸ ਸਾਰੇ ਘਟਨਾਕ੍ਰਮ ਦੀ ਪੜਤਾਲ ਕਰਨ ਦਾ ਫੈਸਲਾ ਲਿਆ ਗਿਆ। ਸੁਸਾਇਟੀ ਦੀ ਪੜਤਾਲੀਆ ਟੀਮ ਨੇ ਇਸ ਘਟਨਾਕ੍ਰਮ ਨਾਲ ਜੁੜੇ ਅਹਿਮ ਵਿਅਕਤੀਆਂ, ਜਿਨ੍ਹਾਂ ਵਿਚ ਸਕੂਲ ਦੇ ਪ੍ਰਿੰਸੀਪਲ ਸ਼੍ਰੀ ਗੁਰਸ਼ਰਨ ਸਿੰਘ, ਸ੍ਰੀ ਨਿਰਮਲ ਸਿੰਘ, ਪੀੜਤ ਵਿਦਿਆਰਥਣ ਸਤਨਾਮ ਕੌਰ, ਸ੍ਰੀ ਹਰਭਜਨ ਸੁੰਮਨ ਮੁਖੀ ਅੰਬੇਦਕਰ ਸੈਨਾ, ਕੁਝ ਸਕੂਲ ਸਟਾਫ ਮੈਂਬਰਾਂ ਅਤੇ ਸ਼ਹਿਰ ਵਾਸੀਆਂ ਤੋਂ ਪੁੱਛ-ਪੜਤਾਲ ਕੀਤੀ। ਇਸ ਘਟਨਾ ਦੀ ਸਮੁੱਚੀ ਪੜਤਾਲ ਤੋਂ ਤੱਥ ਖੋਜ ਕਮੇਟੀ ਹੇਠ ਲਿਖੇ ਨਤੀਜੇ ਤੇ ਪੁੱਜੀ ਹੈ।

1. ਸਤਨਾਮ ਕੌਰ ਵਲੋਂ ਸ੍ਰੀ ਨਿਰਮਲ ਸਿੰਘ ਤੇ ਲਗਾਇਆ ਗਿਆ ਦੋਸ਼ ਤੱਥਾਂ ਦੀ ਰੌਸ਼ਨੀ ਵਿੱਚ ਸਹੀ ਲਗਦਾ ਹੈ। ਕਿਉਂਕਿ ਉਸ ਦੀ ਕਲਾਸ ਦੀਆਂ ਸਕੂਲੋਂ ਬਾਹਰ ਗਈਆਂ ਦੋ ਕੁੜੀਆਂ ਦੇ ਜਾਣ ਵਿਚ ਸਤਨਾਮ ਕੌਰ ਕਿਸੇ ਵੀ ਤਰ੍ਹਾਂ ਜ਼ਿੰਮੇਵਾਰ ਨਹੀਂ ਹੈ। ਜੇਕਰ ਇਸ ਪ੍ਰਤੀ ਜਵਾਬਦੇਹ ਹੈ ਤਾਂ ਉਹ ਸਿਰਫ ਕਲਾਸ ਇੰਚਾਰਜ ਹੈ ਨਾ ਕਿ ਕਲਾਸ ਮਨੀਟਰ ਸਤਨਾਮ ਕੌਰ।

2. ਜਦ ਸਕੂਲੋਂ ਬਾਹਰ ਗਈਆਂ ਦੋ ਲੜਕੀਆਂ ਛੁੱਟੀ ਤੋਂ ਪਹਿਲਾਂ ਸਕੂਲ ਵਾਪਸ ਆ ਗਈਆਂ ਸਨ ਤਾਂ ਉਨ੍ਹਾਂ ਤੋਂ ਪ੍ਰਿੰਸੀਪਲ ਵਲੋਂ ਸਤਨਾਮ ਕੌਰ ਦੇ ਜ਼ੋਰ ਦੇਣ ਦੇ ਬਾਵਜੂਦ ਵੀ ਲੋੜੀਂਦੀ ਪੁੱਛ-ਗਿੱਛ ਨਹੀਂ ਕੀਤੀ ਗਈ। ਜਦ ਕਿ ਸਤਨਾਮ ਕੌਰ ਬਾਹਰ ਗਈਆਂ ਵਿਦਿਆਰਥਣਾਂ ਵਿਚੋਂ ਇੱਕ ਨੂੰ ਬਾਹੋਂ ਫੜ ਕੇ ਪ੍ਰਿੰਸੀਪਲ ਕੋਲ ਲੈ ਕੇ ਆਈ ਸੀ। ਉਸਨੇ ਕਿਹਾ ਸੀ, "ਇਨ੍ਹਾਂ ਤੋਂ ਪੁੱਛੋ ਕਿ ਕੀ ਇਹ ਮੇਰੇ ਤੋਂ ਪੁੱਛ ਕੇ ਬਾਹਰ ਗਈਆਂ ਸਨ ?" ਸੰਬੰਧਿਤ ਲੜਕੀ ਨੇ ਕਿਹਾ, "ਅਸੀਂ ਤਾਂ ਆਪਣੀ ਮਰਜੀ ਨਾਲ ਆਪਣੇ ਬਰਥਡੇ ਦਾ ਸਮਾਨ ਲੈਣ ਗਈਆਂ ਸੀ। ਇਸ ਵਿਚ ਸਤਨਾਮ ਕੌਰ ਦਾ ਕੋਈ ਦੋਸ਼ ਨਹੀਂ।" ਇਹ ਤੱਥ ਵੀ ਸਾਬਤ ਕਰਦਾ ਹੈ ਕਿ ਸਤਨਾਮ ਕੌਰ ਨੂੰ ਬਿਨਾਂ ਵਜ੍ਹਾ ਮਾਨਸਿਕ ਤੌਰ ਤੇ ਪ੍ਰੇਸ਼ਾਨ ਕੀਤਾ ਗਿਆ।

3. ਸਕੂਲੋਂ ਬਾਹਰ ਗਈਆਂ ਲੜਕੀਆਂ ਬਾਰੇ ਪੁੱਛ-ਪੜਤਾਲ ਸਤਨਾਮ ਕੌਰ ਦੀ ਬਜਾਏ ਪਹਿਲਾਂ ਸੰਬੰਧਿਤ ਕਲਾਸ ਇੰਚਾਰਜ ਕੋਲੋਂ ਕਰਨੀ ਬਣਦੀ ਸੀ। ਇਹ ਤੱਥ ਵੀ ਇਸ ਗੱਲ ਦੀ ਪੁਸ਼ਟੀ ਕਰਦਾ ਹੈ ਕਿ ਸਕੂਲ ਪ੍ਰਬੰਧਕਾਂ ਜਾਂ ਘਟਨਾ ਦੀ ਜਾਂਚ-ਪੜਤਾਲ ਕਰ ਰਹੇ ਕਰਮਚਾਰੀਆਂ ਵੱਲੋਂ ਵਿਦਿਆਰਥਣ ਸਤਨਾਮ ਕੌਰ ਨੂੰ ਬੇਲੋੜੀ ਪੁੱਛਗਿੱਛ ਕਰਕੇ ਪ੍ਰੇਸ਼ਾਨ ਕੀਤਾ ਗਿਆ।

4. ਸਤਨਾਮ ਕੌਰ ਤੋਂ ਪੁੱਛਗਿੱਛ ਕਰਨ ਵਕਤ ਪ੍ਰਿੰਸੀਪਲ ਵੱਲੋਂ ਕਲਾਸ ਇੰਚਾਰਜ ਅਤੇ ਇਸ ਕਲਾਸ ਨਾਲ ਸੰਬੰਧਤ ਕੋਈ ਅਧਿਆਪਕ ਸ਼ਾਮਲ ਨਾ ਕਰਕੇ ਸਿਰਫ ਲੈਕਚਰਾਰ ਨਿਰਮਲ ਸਿੰਘ ਨੂੰ ਸ਼ਾਮਲ ਕਰਨਾ ਕਿਸੇ ਤਰ੍ਹਾਂ ਵੀ ਵਾਜਬ ਨਹੀਂ ਸੀ। ਕਿਉਂਕਿ ਨਿਰਮਲ ਸਿੰਘ ਦਾ ਸਤਨਾਮ ਕੌਰ ਦੀ ਕਲਾਸ ਪੜ੍ਹਾਈ ਦਾ ਕੋਈ ਵੀ ਵਾਸਤਾ ਨਹੀਂ ਸੀ।

5. ਸਕੂਲ ਪ੍ਰਿੰਸੀਪਲ ਗੁਰਸ਼ਰਨ ਸਿੰਘ ਅਤੇ ਲੈਕਚਰਾਰ ਨਿਰਮਲ ਸਿੰਘ ਦਾ ਇਹ ਕਹਿਣਾ ਹੈ ਕਿ ਅਸੀਂ ਲੜਕੀ ਸਤਨਾਮ ਕੌਰ ਤੋਂ ਕਾਫੀ ਪੁੱਛ-ਗਿੱਛ ਕੀਤੀ ਅਤੇ ਥਾਣੇ ਦਾ ਡਰ ਵੀ ਦਿੱਤਾ। ਇਸ ਤੋਂ ਬਿਨਾਂ ਕਲਾਸ ਨਾਲ ਸੰਬੰਧਿਤ ਅਸੀਂ 8-10 ਹੋਰ ਲੜਕੀਆਂ ਤੋਂ ਵੀ ਵਿਦਿਆਰਥਣਾਂ ਬਾਰੇ ਪੁੱਛ-ਪੜਤਾਲ ਕੀਤੀ। ਇਹ ਪੁੱਛ-ਗਿੱਛ ਅਸੀਂ ਲੜਕੀਆਂ ਦੀ ਬੇਹਤਰੀ ਅਤੇ ਸਕੂਲ ਅਨੁਸ਼ਾਸਨ ਨੂੰ ਬਣਾਈ ਰੱਖਣ ਲਈ ਹੀ ਕੀਤੀ ਹੈ। ਉਹਨਾਂ ਦਾ ਇਹ ਵੀ ਕਹਿਣਾ ਹੈ ਕਿ ਅਸੀਂ ਜਾਤੀ ਸੂਚਕ ਸ਼ਬਦਾਂ ਦੀ ਵਰਤੋਂ ਨਹੀਂ ਕੀਤੀ ਉਹ ਇਹ ਵੀ ਕਹਿੰਦੇ ਹਨ ਕਿ ਸਕੂਲ ਅਧਿਆਪਕਾਂ ਵਿੱਚ ਕਾਫੀ ਖਿੱਚੋਤਾਣ ਹੈ ਅਤੇ ਇਸ ਕੇਸ ਨੂੰ ਸਾਡੇ ਵਿਰੋਧੀ ਅਧਿਆਪਕਾਂ ਵੱਲੋਂ ਤੂਲ ਦਿੱਤਾ ਜਾ ਰਹੀ ਹੈ। ਉਪਰੋਕਤ ਤੱਥ ਇਸ਼ਾਰਾ ਕਰਦੇ ਹਨ ਕਿ ਸਕੂਲ ਅਧਿਆਪਕਾਂ ਵਿੱਚ ਖਿੱਚੋਤਾਨ ਤੇ ਤਣਾਅ ਹੈ। ਸਕੂਲ ਦਾ ਮਾਹੌਲ ਪਹਿਲਾਂ ਹੀ ਠੀਕ ਨਹੀਂ ਹੈ।

6. ਸਤਨਾਮ ਕੌਰ ਦੀ ਮਾਤਾ ਦਾ ਕਹਿਣਾ ਹੇ ਕਿ ਮੇਰੀ ਲੜਕੀ ਨੂੰ ਸਕੂਲ ਵਿੱਚ ਹੀ ਸਿਰਫ ਜਲੀਲ ਨਹੀਂ ਕੀਤਾ ਗਿਆ, ਸਗੋਂ ਸਾਡੇ ਮੁਹੱਲੇ ਵਿੱਚ ਵੀ ਇਨ੍ਹਾਂ ਨੇ ਸਾਡਾ ਜਿਉਣਾ ਦੁੱਭਰ ਕੀਤਾ ਹੈ। ਜਿਨ੍ਹਾਂ ਘਰਾਂ ਵਿੱਚ ਕੰਮ ਕਰਕੇ ਮੈਂ ਆਪਣਾ ਗੁਜ਼ਾਰਾ ਕਰ ਰਹੀ ਸੀ। ਇਨ੍ਹਾਂ ਘਰਾਂ ਵਾਲਿਆਂ ਤੋਂ ਵੀ ਮੈਨੂੰ ਕੰਮ ਤੋਂ ਜੁਆਬ ਦੁਆ ਦਿੱਤਾ। ਇਸੇ ਕਰਕੇ ਮੇਰੇ ਪਰਿਵਾਰ ਨੂੰ ਆਪਣਾ ਮੁਹੱਲਾ ਭਗਤਪੁਰਾ ਛੱਡ ਕੇ ਹੁਣ ਦੂਸਰੇ ਮੁਹੱਲੇ ਵਿੱਚ ਰਹਿਣਾ ਪੈ ਰਿਹਾ ਹੈ।

7. ਇਹ ਤੱਥ ਵੀ ਵਰਨਣਯੋਗ ਹੇ ਕਿ ਪ੍ਰਸ਼ਾਸ਼ਨ ਕੋਲ ਸਮੇਂ ਸਿਰ ਪੀੜਤ ਸਤਨਾਮ ਕੌਰ ਅਤੇ ਸਕੂਲ ਵੱਲੋਂ ਪਹੁੰਚੀਆਂ ਦਰਖਾਸਤਾਂ ਉਤੇ ਕਾਰਵਾਈ ਨਹੀਂ ਕੀਤੀ ਗਈ। ਇਨ੍ਹਾਂ ਦਰਖਾਸਤਾਂ ਦੀ ਸਮੇਂ ਸਿਰ ਨਿਰਪੱਖ ਜਾਂਚ ਪੜਤਾਲ ਕਰਨ ਦੀ ਬਜਾਏ ਜਾਂਚ ਪੜਤਾਲ ਨੂੰ ਪ੍ਰਸ਼ਾਸ਼ਨ ਵੱਲੋਂ ਲਟਕਾਇਆ ਗਿਆ। ਜਿਸ ਨਾਲ ਮਸਲਾ ਸੁਲਝਣ ਦੀ ਬਜਾਏ ਗੁੰਝਲਦਾਰ ਬਣਦਾ ਗਿਆ।

ਉਪਰੋਕਤ ਸਾਰੇ ਤੱਥਾਂ ਦੀ ਰੌਸ਼ਨੀ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਫਗਵਾੜਾ ਦੀ ਪੜਤਾਲੀਆ ਕਮੇਟੀ ਇਸ ਸਿੱਟੇ ਤੇ ਪੁੱਜਦੀ ਹੈ ਕਿ 7 ਅਕਤੂਬਰ 2004 ਨੂੰ ਕਿ ਸਰਕਾਰੀ ਸੈਕੰਡਰੀ ਸਕੂਲ ਫਗਵਾੜਾ ਦੀਆਂ ਜੋ ਦੋ ਵਿਦਿਆਰਥਣਾਂ ਕਥਿਤ ਤੌਰ ਤੇ ਸਕੂਲੋਂ ਬਾਹਰ ਆਪਣੇ ਨਿੱਜੀ ਕੰਮ ਗਈਆਂ ਸਨ। ਉਕਤ ਦੋਵੇਂ ਵਿਦਿਆਰਥਣਾਂ ਅਤੇ ਕਲਾਸ ਦੀ ਮਨੀਟਰ ਸਤਨਾਮ ਕੌਰ ਸਦੀਆਂ ਤੋਂ ਸਮਾਜਿਕ ਪੀੜਾ ਹੰਢਾ ਰਹੇ ਗਰੀਬ ਵਰਗ ਨਾਲ ਸੰਬੰਧਿਤ

ਹਨ। ਸਕੂਲ ਵਿਦਿਆਰਥਣ ਸਤਨਾਮ ਕੌਰ ਨੂੰ ਪੁੱਛ ਪੜਤਾਲ ਵਕਤ ਬੇਇੱਜ਼ਤ ਕਰਨ ਦੇ ਕਥਿਤ ਦੋਸ਼ਾਂ ਵਿੱਚ ਘਿਰੇ ਹੋਏ ਸਕੂਲ ਲੈਕਚਰਾਰ ਨਿਰਮਲ ਸਿੰਘ ਜਾਤੀ ਵੰਡ ਤੇ ਆਧਾਰਤ ਜਥੇਬੰਦੀ ਜਨਰਲ ਕੈਟਾਗਿਰੀ ਫੈਡਰੇਸ਼ਨ ਦੇ ਸੂਬਾ ਸਕੱਤਰ ਹਨ। ਸਕੂਲ ਦੇ ਅਧਿਆਪਕ ਸਟਾਫ ਦਾ ਦੋ ਤਿਹਾਈ ਹਿੱਸਾ ਔਰਤਾਂ ਅਤੇ ਇੱਕ ਤਿਹਾਈ ਹਿੱਸਾ ਮਰਦ ਅਧਿਆਪਕਾਂ ਦਾ ਹੈ। ਲੜਕੀਆਂ ਦੇ ਇਸ ਸੰਵੇਦਨਸ਼ੀਲ ਮਸਲੇ ਵਿੱਚ ਦੋ ਲੜਕੀਆਂ ਦੇ ਸਕੂਲ ਵਿੱਚੋਂ ਬਗੈਰ ਦੱਸੇ ਗੈਰ ਹਾਜ਼ਰ ਹੋਣ ਸੰਬੰਧੀ ਕਲਾਸ ਮਨੀਟਰ ਸਤਨਾਮ ਕੌਰ ਤੋਂ ਪੁੱਛ-ਗਿੱਛ ਕਰਦੇ ਵਕਤ ਸਕੂਲ ਪ੍ਰਿੰਸੀਪਲ ਵਲੋਂ ਆਪਣੇ ਨਾਲ ਕਿਸੇ ਔਰਤ ਅਧਿਆਪਕ ਨੂੰ ਸ਼ਾਮਲ ਨਾ ਕਰਨਾ ਅਤੇ ਮਸਲੇ ਨਾਲ ਸੰਬੰਧਿਤ ਵਿਦਿਆਰਥਣਾਂ ਦੀ ਕਲਾਸ ਪੜ੍ਹਾਈ ਨਾਲ ਬੇਵਾਸਤਾ ਲੈਕਚਰਾਰ ਨਿਰਮਲ ਸਿੰਘ ਨੂੰ ਸ਼ਾਮਲ ਕੀਤਾ ਜਾਣਾ ਕਿਸੇ ਵੀ ਤਰ੍ਹਾਂ ਵਾਜਬ ਨਹੀਂ ਸੀ। ਕਲਾਸ ਇੰਚਾਰਜ ਅਧਿਆਪਕਾ ਤੋਂ ਦੋ ਵਿਦਿਆਰਥਣਾਂ ਦੀ ਗੈਰਹਾਜ਼ਰ ਹੋਣ ਸੰਬੰਧੀ ਲੋੜੀਂਦੀ ਜਾਣਕਾਰੀ ਲੈਣ ਦੀ ਬਜਾਏ ਕਲਾਸ ਦੀ ਮਨੀਟਰ ਤੋਂ ਗੈਰ ਹਾਜ਼ਰੀ ਸੰਬੰਧੀ ਘਟੀਆ ਤਰੀਕੇ ਨਾਲ ਪੁੱਛ-ਪੜਤਾਲ ਕਰਨਾ ਅਤੇ ਉਸਦੇ ਸਵੈਮਾਣ ਦਾ ਧਿਆਨ ਨਾ ਰੱਖਣਾ, ਪੜਤਾਲ ਕਰਤਿਆਂ ਦੀ ਮਾਨਸਿਕਤਾ ਦੇ ਸਮਾਜਿਕ ਆਧਾਰ ਤੇ ਪੱਖਪਾਤੀ ਹੋਣ ਦਾ ਸੂਚਕ ਹੈ।

ਸਕੂਲ ਲੈਕਚਰਾਰ ਨਿਰਮਲ ਸਿੰਘ ਅਤੇ ਪ੍ਰਿੰਸੀਪਲ ਵੱਲੋਂ ਇਸ ਮਸਲੇ ਦੀ ਪੁੱਛਪੜਤਾਲ ਅਣਉਚਿਤ ਅਤੇ ਗੈਰ ਮਨੋਵਿਗਿਆਨਕ ਤਰੀਕੇ ਨਾਲ ਕੀਤੇ ਜਾਣ ਕਾਰਨ ਹੋਣਹਾਰ ਵਿਦਿਆਰਥਣ ਸਤਨਾਮ ਕੌਰ ਅਤੇ ਉਸਦੇ ਪਰਿਵਾਰ ਨੂੰ ਮਾਨਸਿਕ ਪੀੜਾ ਵਿਚੋਂ ਗੁਜ਼ਰਨਾ ਪੈ ਰਿਹਾ ਹੈ। ਦੋ ਵਿਦਿਆਰਥਣਾਂ ਦਾ ਭਵਿੱਖ ਅੰਧਕਾਰਮਈ ਹੋ ਗਿਆ, ਬੱਚਿਆਂ ਦੇ ਮਾਪਿਆਂ ਦਾ ਵਿਸ਼ਵਾਸ ਅਧਿਆਪਕ ਵਰਗ ਤੇ ਸ਼ੱਕੀ ਬਣਿਆ, ਅਧਿਆਪਕ ਵਰਗ ਦੀ ਬਦਨਾਮੀ ਹੋਈ, ਸਕੂਲ ਦਾ ਅਨੁਸਾਸ਼ਨ ਖਰਾਬ ਹੋਇਆ, ਸਮਾਜਿਕ ਵੰਡੀਆਂ ਵਧੀਆਂ ਅਤੇ ਸਮਾਜ ਦਾ ਮਾਹੌਲ ਤਨਾਅ ਗ੍ਰਸਤ ਬਣਿਆ।

ਇਥੇ ਇਹ ਗੱਲ ਖਾਸ ਮਹੱਤਤਾ ਰੱਖਦੀ ਹੈ ਕਿ ਸਕੂਲ ਵਿਦਿਆਰਥਣ ਸਤਨਾਮ ਕੌਰ ਦੀ ਪੀੜਾ ਦਾ ਇਹ ਮਸਲਾ ਇੱਕ ਸਮਾਜਿਕ ਉਤਪੀੜਨ ਅਤੇ ਬੇਇਨਸਾਫੀ ਦਾ ਮਸਲਾ ਹੈ। ਇਸ ਮਾਮਲੇ ਨੂੰ ਦੋਹਾਂ ਵਰਗਾਂ ਦੇ ਕੁਝ ਵਿਅਕਤੀਆਂ ਵੱਲੋਂ ਜਾਤੀ ਰੰਗਤ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ ਤੇ ਜਾਰੀ ਹੈ। ਸਮਾਜਿਕ ਉਤਪੀੜਨ ਅਤੇ ਬੇਇਨਸਾਫੀ ਦੇ ਇਸ ਮਸਲੇ ਨੂੰ ਜਾਤੀ ਵਲਗਣਾਂ ਤੋਂ ਉਪਰ ਉਠਕੇ ਸਮਾਜ ਦੇ ਸਮੂਹ ਇਨਸਾਫਪਸੰਦ ਲੋਕਾਂ ਨੂੰ ਵਿਦਿਆਰਥਣ ਸਤਨਾਮ ਕੌਰ ਨੂੰ ਨਿਆਂ ਦੁਆਉਣ ਲਈ ਅਤੇ ਜਾਤ-ਪਾਤੀ ਕੋਹੜ ਨੂੰ ਖਤਮ ਕਰਨ ਲਈ ਅੱਗੇ ਆਉਣ ਦੀ ਲੋੜ ਹੈ।

---

*ਧਰਮਸ਼ਾਲ ਧੜਵਾਈ ਰਹਿੰਦੇ, ਠਾਕਰ ਦੁਆਰੇ ਠੱਗ,*
*ਵਿੱਚ ਮਸੀਤੀਂ ਰਹਿਣ ਕੁਸੱਤੀ, ਆਸ਼ਕ ਰਹਿਣ ਅਲੰਗ।*

*ਨਾ ਰੱਬ ਕਾਬੇ, ਨਾ ਰੱਬ ਮੱਕੇ,*
*ਸਿਜਦੇ ਕਰਦਿਆਂ ਘਸ ਗਏ ਮੱਥੇ।*

ਬਾਬਾ ਬੁੱਲ੍ਹੇ ਸ਼ਾਹ

---

*(ਸਫਾ 44 ਦੀ ਬਾਕੀ)*

ਅੱਗ ਲੱਗਣ ਦੀ ਘਟਨਾ ਬਾਰੇ ਇਕ ਮੈਂਬਰ ਨੇ ਰੌਚਿਕ ਵੇਰਵਾ ਦਿੱਤਾ। ਖੇਤ 'ਚ ਅੱਗ ਲੱਗਣ ਦਾ ਕਾਰਣ ਗੈਰ ਸ਼ਕਤੀ ਜਾਂ ਭੂਤ-ਪ੍ਰੇਤ ਮੰਨਿਆ ਜਾਂਦਾ ਸੀ ਪ੍ਰੰਤੂ ਅਨਿਸ ਵਰਕਰਾਂ ਨੇ ਆਪਣੇ ਯਤਨਾਂ ਨਾਲ ਖੋਜ ਲਿਆ। ਸੰਗਠਿਤ ਪਰਿਵਾਰ ਦੀ ਵੱਡੀ ਨੂੰਹ ਜਾਣ-ਬੁੱਝ ਕੇ ਅੱਗ ਲਾਉਂਦੀ ਸੀ।

ਮੀਟਿੰਗ ਵਿਚ ਆਸ਼ਤਾਈ ਅਨਿਲਰਾਓ ਸ਼ੇਤਕਰ ਮਹਿਲਾ ਵਿਭਾਗ ਦੀ ਤਹਿਸੀਲ ਪ੍ਰਮੁੱਖ ਵੀ ਹਾਜ਼ਰ ਸੀ। ਉਸਨੇ ਵੀ ਆਪਣੇ ਤਜਰਬੇ ਸਾਂਝੇ ਕੀਤੇ। ਮੀਟਿੰਗ ਵਿਚ ਹਾਜ਼ਰ ਸਭਨਾਂ ਮੈਂਬਰਾਂ ਦਾ ਇਹ ਮੰਨਣਾ ਸੀ ਕਿ ਦੇਸ਼ ਭਰ ਦੀਆਂ ਵਿਗਿਆਨਕ ਸੋਚ ਨੂੰ ਪ੍ਰਣਾਈਆਂ ਸਾਰੀਆਂ ਮਾਨਵਵਾਦੀ ਜਥੇਬੰਦੀਆਂ ਨੂੰ ਇਸ ਤਰ੍ਹਾਂ ਆਪਣੇ ਮੇਲ-ਮਿਲਾਪ ਬਣਾਕੇ ਰੱਖਣਾ ਚਾਹੀਦਾ ਹੈ ਤੇ ਇਕ ਦੂਸਰੇ ਦੇ ਤਜਰਬਿਆਂ ਤੋਂ ਸਿੱਖਦੇ ਹੋਏ ਅੰਧ-ਸ਼ਰਧਾ ਤੇ ਹੋਰ ਬੁਰਾਈਆਂ ਖਿਲਾਫ ਲੜਾਈ ਨੂੰ ਤੇਜ਼ ਕਰਨਾ ਚਾਹੀਦਾ ਹੈ।

ਅਨਿਸ ਵਰਕਰਾਂ ਨੇ ਸਾਨੂੰ ਨਾਂਦੇੜ ਤੋਂ 15 ਕਿਲੋਮੀਟਰ ਮਾਲੇਗਾਂਵ ਲਿਜਾ ਕੇ ਪਿੰਡ ਦੇ ਬਜ਼ੁਰਗਾਂ ਵੱਲੋਂ ਚਲਾਈ ਜਾ ਰਹੀ ਸਫਾਈ ਮੁਹਿੰਮ ਦੀ ਕਾਰਗੁਜ਼ਾਰੀ ਵਿਖਾਈ। ਲਾਲ ਮੁਹੰਮਦ ਨਾਂ ਦੇ ਬਜ਼ੁਰਗ ਪ੍ਰਧਾਨ ਦੀ ਅਗਵਾਈ ਵਿੱਚ ਪਿੰਡ ਦੇ ਲੋਕਾਂ ਦਾ ਇੱਕ ਗਰੁੱਪ ਹੈ ਜਿਹੜਾ ਇਹ ਮੰਨ ਕੇ ਚੱਲਦਾ ਹੈ ਕਿ ਧਾਰਮਿਕ ਸਥਾਨਾਂ ਤੇ ਜਾ ਕੇ ਮੱਥਾ ਰਗੜਨ ਨਾਲੋਂ ਕੁਝ ਨੇਕ ਕੰਮ ਕੀਤਾ ਚੰਗਾ ਹੈ। ਆਪਣੇ ਘਰ ਪਰਿਵਾਰ ਵਾਲਿਆਂ ਦੇ ਵਿਰੋਧ ਦੇ ਬਾਵਜੂਦ ਇਹ ਬਜ਼ੁਰਗ ਆਪਣੇ ਗਰੁੱਪ ਨਾਲ ਹਰ ਮੰਗਲ ਤੇ ਸ਼ੁੱਕਰਵਾਰ ਨੂੰ ਪਿੰਡ 'ਚ ਸਫਾਈ ਮੁਹਿੰਮ ਚਲਾਉਂਦੇ ਹਨ। ਪਿੰਡ ਦੀ ਗਲੀਆਂ ਸਾਫ ਕਰਦੇ ਹਨ। ਮਾਲੇਗਾਂਵ ਦੇ ਬੱਸ ਅੱਡੇ ਨਾਲ ਬਣੀ ਧਰਮਸ਼ਾਲਾ 'ਚ ਬਜ਼ੁਰਗਾਂ ਦੇ ਇਸ ਗਰੁੱਪ, ਜਿਸ ਵਿੱਚ ਔਰਤਾਂ ਵੀ ਸ਼ਾਮਲ ਸਨ, ਨੂੰ ਮਿਲਕੇ ਨਵੀਂ ਕਿਸਮ ਦਾ ਅਹਿਸਾਸ ਹੋਇਆ ਕਿ ਉਮਰ ਦੇ ਆਖਰੀ ਪੜ੍ਹਾਅ ਵਿੱਚ ਆ ਕੇ ਵੀ ਇਹ ਬਜ਼ੁਰਗ ਸਮਾਜ ਲਈ ਕੁਝ ਚੰਗਾ ਕਰਨ ਦੀ ਲੋਚਾ ਰੱਖਦੇ ਹਨ। ਅਨਿਸ ਵਰਕਰਾਂ ਦੇ ਸੰਪਰਕ ਵਾਲੇ ਇਸ ਗਰੁੱਪ ਦੇ ਬਜ਼ੁਰਗਾਂ ਦਾ ਮੰਨਣਾ ਸੀ ਕਿ ਸਫਾਈ ਸਭ ਤੋਂ ਉੱਤਮ ਕੰਮ ਹੈ।

ਅੰਧ-ਸ਼ਰਧਾ ਨਿਰਮੂਲਨ ਸੰਮਤੀ ਦੇ ਕਾਰਜਾਂ ਵਿੱਚ ਸਾਡੇ ਨਾਲੋਂ ਵਿਲੱਖਣਤਾ ਇਹ ਹੈ ਕਿ ਉਨ੍ਹਾਂ ਦੇ ਵਰਕਰ ਹੋਰ ਖੇਤਰਾਂ ਵਿੱਚ ਪ੍ਰਚਲਿਤ ਕਦਰਾਂ ਤੋਂ ਹਟਵਾਂ, ਨਿਵੇਕਲਾ ਕੰਮ ਕਰਦੇ ਹਨ। ਨਾਂਦੇੜ ਵਿੱਚ ਹੀ ਸਾਨੂੰ ਅਨਿਸ ਦਾ ਸੇਵਾਮੁਕਤ ਫਾਰੈਸਟ ਅਫਸਰ ਵੀ ਮਿਲਿਆ ਜਿਹੜਾ ਵਿਆਹ-ਸ਼ਾਦੀਆਂ ਨਾਲ ਜੁੜੇ ਅੰਧਵਿਸ਼ਵਾਸਾਂ ਨੂੰ ਤੋੜਨ ਲਈ ਕੰਮ ਕਰਦਾ ਸੀ। ਉਸਨੇ ਦੱਸਿਆ ਕਿ ਇਸ ਕੰਮ 'ਚ ਲੋਕਾਂ ਦਾ ਭਰਵਾਂ ਸਹਿਯੋਗ ਮਿਲਦਾ ਹੈ। ਉਸਨੇ ਆਪਣੇ ਯਤਨਾਂ ਨਾਲ ਕਈ ਅੰਤਰਜਾਤੀ ਵਿਆਹ ਵੀ ਕਰਵਾਏ ਹਨ। ਅਨਿਸ ਦੇ ਵਰਕਰਾਂ ਤੋਂ ਜਿਹੜੀ ਗੱਲ ਮੁੱਖ ਤੌਰ 'ਤੇ ਸਿੱਖਣ ਵਾਲੀ ਹੈ, ਉਹ ਇਹ ਹੈ ਕਿ ਉਹ ਆਪਣੇ ਅਹੁਦੇ ਤੇ ਸਥਿਤੀ ਦੀ ਪਰਵਾਹ ਕਰੇ ਬਿਨਾਂ, ਪੂਰੀ ਸਾਦਗੀ, ਮਿਹਨਤ ਤੇ ਲਗਨ ਨਾਲ ਮਿਸ਼ਨ ਨੂੰ ਸਮਰਪਿਤ ਹੋ ਕੇ ਕੰਮ ਕਰਦੇ ਹਨ। ਦੋ ਦਿਨ ਨਾਂਦੇੜ ਦੇ ਅਨਿਸ ਕਾਮਿਆਂ ਨਾਲ ਬਿਤਾਉਣ ਉਪਰੰਤ 15 ਜੂਨ ਦੀ ਸ਼ਾਮ ਨੂੰ ਅਸੀਂ ਪੂਨਾ ਲਈ ਚੱਲ ਪਏ। ਪ੍ਰੋ. ਸ਼ਿਵਦਾਸ ਹਮੰਦ ਤੇ ਸਾਥੀਆਂ ਨੇ ਸਾਨੂੰ ਨਿੱਘੀ ਵਿਦਾਇਗੀ ਦਿੱਤੀ।



# ਪਾਠਕਾਂ ਦੀਆਂ ਰਾਵਾਂ

ਖੁਸ਼ਵੰਤ ਸਿੰਘ ਹੋਰਾਂ ਦਾ ਲੇਖ ਸਰਬਸ਼ਕਤੀਮਾਨ ਨਾਲ ਭੇੜ ਭਾਗ-2 ਬੜੀ ਦਿਲਚਸਪੀ ਵਾਲਾ ਸੀ। ਉਸ ਲੇਖ ਸਬੰਧੀ ਕੁਝ ਵਿਚਾਰ ਤੁਹਾਡੇ ਨਾਲ ਸਾਂਝੇ ਕਰਨੇ ਚਾਹਾਂਗਾ। ਉਹਨਾਂ ਦੇ ਲੇਖ ਦੀ treatment ultra-modern, ultra-reasonable and rational ਸੀ। ਉਹ ਬੜੇ extrovert (ਬਾਹਰਮੁਖੀ) ਹਨ ਜਿਵੇਂ ਕਿ ਪੱਛਮੀ ਸਭਿਅਤਾ ਵਾਲੇ ਲੋਕ। ਅਸੀਂ ਪੂਰਬੀ ਦੇਸ਼ਾਂ ਦੇ ਲੋਕ ਆਮ ਤੌਰ 'ਤੇ introvert (ਅੰਤਰਮੁਖੀ) ਹਾਂ। ਹੁਣ ਬਹੁਤ ਸਾਰੀਆਂ ਨਿਸ਼ਾਨੀਆਂ ਮਿਲ ਰਹੀਆਂ ਹਨ ਜਿਸ ਮੁਤਾਬਿਕ ਖਿਆਲਾਂ, ਨੁਹਾਰਾਂ ਅਤੇ ਨਿੱਜੀ ਸ਼ਖਸੀ ਵਿਕਾਸ ਲਈ ਪੂਰਬੀ ਅਤੇ ਪੱਛਮੀ ਜੀਵਨ ਢੰਗਾਂ ਦਾ ਸੁਮੇਲ ਹੋ ਰਿਹਾ ਹੈ। ਪੂਰਬੀ ਅਤੇ ਪੱਛਮੀ ਦੁਨੀਆਂ ਦੇ ਖਿਆਲਾਂ ਦਾ ਮਿਸ਼ਰਣ ਹੋਕੇ ਨਵਾਂ ਸੰਤੁਲਨ ਉੱਘੜ ਰਿਹਾ ਹੈ।

ਯੋਗਾ ਨਾਲ ਮਨ ਨੂੰ ਸ਼ਾਂਤ ਰੱਖਣ ਅਤੇ Self-realization ਪ੍ਰਾਪਤ ਕਰਨ ਵਿੱਚ ਵੀ ਮਨੋਵਿਗਿਆਨੀਆਂ ਦੀ ਦਿਲਚਸਪੀ ਵਧ ਰਹੀ ਹੈ। ਇਹ ਠੀਕ ਹੈ ਕਿ ਯੋਗਾ ਦੀ ਸਾਇੰਸ ਅੰਧਵਿਸ਼ਵਾਸਾਂ ਹੇਠ ਦਬੀ ਹੋਈ ਹੈ, ਪਰ ਇਸਦਾ ਵਿਗਿਆਨਕ ਅਧਿਐਨ ਅਤੇ ਵਿਕਾਸ ਕਰਕੇ ਲਾਭ ਉਠਾਇਆ ਜਾ ਸਕਦਾ ਹੈ। ਸਾਨੂੰ ਖਿਆਲ ਰੱਖਣਾ ਚਾਹੀਦਾ ਹੈ ਕਿ ਟੱਬ ਦੇ ਗੰਦੇ ਪਾਣੀ ਨਾਲ ਬੱਚੇ ਨੂੰ ਹੀ ਬਾਹਰ ਨਾ ਸੁੱਟ ਦੇਈਏ।

*ਸੋਹਨ ਐਸ. ਸਰੋਆ, ਬਰਮਿੰਘਮ (ਯੂ. ਕੇ.)*

ਜਿਸ ਧਰਮਗੁਰੂ ਨੇ 2 ਕਰੋੜ ਦੇ ਕੇ ਕਤਲ ਕਰਵਾਇਆ ਉਸ ਵਹਿਸ਼ੀ ਨਾਲ ਕੋਈ ਨਰਮੀ ਨਹੀਂ ਵਰਤੀ ਜਾਣੀ ਚਾਹੀਦੀ। ਵਾਕਈ ਭਾਰਤ ਦਾ ਜਿਆਦਾ ਪੈਸਾ ਅਜਿਹੇ ਗੁਰੂਆਂ ਕੋਲ ਜਮਾਂ ਹੈ ਅਤੇ ਅਜਿਹੇ ਬਾਬੇ ਇਸ ਪੈਸੇ ਦੀ ਵਰਤੋਂ ਸਮਾਜ-ਸੇਵਾ ਦੀ ਥਾਂ ਸ਼ਬਾਬ-ਸੇਵਾ ਕਰਨ ਲਈ ਕਰਦੇ ਹਨ। ਇਹਨਾਂ ਕੋਲ ਹਰ ਸਹੂਲਤ ਮੌਜੂਦ ਹੈ ਜਦ ਕਿ ਚੌਵੀ ਘੰਟੇ ਕੰਮ ਕਰਨ ਵਾਲਾ ਭਾਰਤੀ ਮਸਾਂ ਗੁਜ਼ਾਰਾ ਕਰ ਰਿਹੇ। ਮੇਰਾ ਸੁਝਾਅ ਹੈ ਕਿ ਸਰਕਾਰ ਨੂੰ ਅਜਿਹੇ ਬਾਬਿਆਂ ਦੀ ਜਾਇਦਾਦ ਅਤੇ ਗਤੀਵਿਧੀਆਂ ਦੀ ਜਾਂਚ ਕਰਵਾਉਣੀ ਚਾਹੀਦੀ ਹੈ।

*ਦਰਸ਼ਨ ਗੋਇਲ,*
*ਪ੍ਰਧਾਨ, ਸੈਕੂਲਰ ਪ੍ਰੈਸ ਫੈਨਜ਼ ਕਲੱਬ, ਬਾਘਾਪੁਰਾਣਾ।*

ਅਸੀਂ ਕਾਫੀ ਸਮੇਂ ਤੋਂ ਤਰਕਸ਼ੀਲ ਪੜ੍ਹਦੇ ਆ ਰਹੇ ਹਾਂ। ਇਹ ਬਹੁਤ ਹੀ ਦਿਲਚਸਪ ਅਤੇ ਜਾਣਕਾਰੀ ਭਰਪੂਰ ਹੁੰਦਾ ਹੈ। ਮੈਂ ਇਸ ਨੂੰ ਆਪ ਤਾਂ ਪੜ੍ਹਦਾ ਹੀ ਹਾਂ ਨਾਲ ਨਾਲ ਆਪਣੇ ਦੋਸਤਾਂ ਨੂੰ ਵੀ ਪੜ੍ਹਾਉਂਦਾ ਹਾਂ। ਇਸ ਨੂੰ ਪੜ੍ਹ ਕੇ ਕਈ ਗੱਲਾਂ ਪ੍ਰਤੀ ਅਸੀਂ ਚਿੰਤਾਮੁਕਤ ਹੋ ਜਾਂਦੇ ਹਾਂ। ਮੈਂ ਗੁਰੂਸਰ ਕਾਲਜ ਸੁਧਾਰ ਦਾ ਵਿਦਿਆਰਥੀ ਹਾਂ, ਉਥੇ ਐਨ. ਐਸ. ਐਸ. ਕੈਂਪ ਦੌਰਾਨ ਤਰਕਸ਼ੀਲ ਸ਼ੋਅ ਦੇਖੇ ਜੋ ਬਹੁਤ ਹੀ ਪਸੰਦ ਆਏ ਉਨ੍ਹਾਂ ਨਾਲ ਅਨੇਕਾਂ ਪਾਖੰਡਾਂ ਤੋਂ ਪਰਦਾ ਉਠਿਆ।

*ਸਿਕੰਦਰ ਸਿੰਘ, ਰੱਤੋਵਾਲ (ਲੁਧਿਆਣਾ)*

ਜਨਵਰੀ-ਫਰਵਰੀ ਅੰਕ ਦਾ ਸਮੁੱਚਾ ਮੈਟਰ ਹੀ ਬਹੁਤ ਵਧੀਆ ਅਤੇ ਸਾਂਭਣਯੋਗ ਸੀ। ਤਰਕਸ਼ੀਲ ਮੈਗਜ਼ੀਨ ਲਈ ਸਾਡੇ ਕੁਝ ਸੁਝਾਅ ਹਨ। (1) ਤਰਕਸ਼ੀਲ ਦੇ ਹਰ ਅੰਕ ਵਿੱਚ ਘੱਟੋ ਘੱਟ ਇੱਕ ਵਿਗਿਆਨੀ ਦੇ ਜੀਵਨ ਬਾਰੇ ਜਾਣਕਾਰੀ ਦਿੱਤੀ ਜਾਵੇ। (2) ਮੈਗਜ਼ੀਨ ਦਾ ਇੱਕ ਪੰਨਾ ਦੇਸ਼ ਭਗਤਾਂ ਨੂੰ ਸਮਰਪਿਤ ਕੀਤਾ ਜਾਵੇ ਤਾਂ ਜੋ ਪਾਠਕਾਂ ਅੰਦਰ ਦੇਸ਼ਭਗਤੀ ਦਾ ਜਜ਼ਬਾ ਪੈਦਾ ਹੋ ਸਕੇ।। (3) ਮੈਗਜ਼ੀਨ ਦੇ ਪੰਨੇ ਘੱਟੋ ਘੱਟ 60 ਕੀਤੇ ਜਾਣ ਚਾਹੇ ਇਸਦਾ ਸਲਾਨਾ ਚੰਦਾ ਵਧਾ ਦਿੱਤਾ ਜਾਵੇ।

*ਰਣਜੀਤ ਕੌਰ, ਮਨਦੀਪ ਕੌਰ, ਜੁਗਿੰਦਰਪਾਲ 'ਗਿੰਦਰ' ਪ੍ਰਧਾਨ*
*ਲੋਕ ਭਲਾਈ ਯੂਥ ਕਲੱਬ ਕਿਲ੍ਹਾ ਨੌਂ (ਫਰੀਦਕੋਟ)*

ਧਰਮ ਦੀ ਆੜ ਵਿੱਚ ਕਿਸ ਤਰ੍ਹਾਂ ਗੰਦਗੀ ਖਿਲਾਰੀ ਜਾ ਰਹੀ ਹੈ ਇਸ ਬਾਰੇ ਸਹੀ ਪਤਾ 'ਧਰਮਗੁਰੂ ਨੇ 2 ਕਰੋੜ ਦੇ ਕੇ ਕਤਲ ਕਰਵਾਇਆ' ਲੇਖ ਪੜ੍ਹਕੇ ਹੀ ਪੇਤਾ ਚਲਿਆ। ਮੈਂ ਜਿਸ ਦਿਨ ਇਹ ਲੇਖ ਪੜ੍ਹ ਰਿਹਾ ਸੀ ਉਸੇ ਦਿਨ ਜੈਇੰਦਰ ਸਰਸਵਤੀ ਦੀ ਜਮਾਨਤ ਦੀ ਖਬਰ ਵੀ ਲੱਗੀ ਹੋਈ ਸੀ ਜਿਸ ਤੋਂ ਪਤਾ ਚਲਦਾ ਹੈ ਕਿ ਸਾਡਾ ਸਮਾਜ ਅਤੇ ਕਾਨੂੰਨ ਕਿੰਨਾ ਅੰਨ੍ਹਾ ਹੋ ਗਿਆ ਹੈ ਧਰਮ ਦੀ ਐਨਕ ਲਾਕੇਂ। ਮੇਰਾ ਸੁਝਾਅ ਹੈ ਕਿ ਸਾਰੇ ਪੰਜਾਬ ਦੇ ਤਰਕਸ਼ੀਲ ਕੇਂਦਰਾਂ ਦੇ ਪਤੇ ਮੈਗਜ਼ੀਨ ਵਿੱਚ ਜਰੂਰ ਦਿੱਤੇ ਜਾਣ ਤਾਂ ਜੋ ਪਾਠਕ ਉਥੋਂ ਹੋਰ ਜਾਣਕਾਰੀ ਪ੍ਰਾਪਤ ਕਰ ਸਕਣ।

*ਅਰੁਣ ਚਾਵਲਾ, ਸਟੇਟ ਬੈਂਕ ਆਫ ਪਟਿਆਲਾ, ਜੈਤੋ*

ਤਰਕਸ਼ੀਲ ਦੇ ਜਨਵਰੀ ਫਰਵਰੀ ਅੰਕ ਦੀ ਜਿੰਨੀ ਸ਼ਲਾਘਾ ਕੀਤੀ ਜਾਵੇ ਘੱਟ ਹੋਵੇਗੀ। 'ਵਿਗਿਆਨ ਦਾ ਮਹਾਨ ਸ਼ਹੀਦ ਬਰੂਨੋ,' 'ਬੁਰਾਈ ਦਾ ਅਸਲੀ ਪ੍ਰਤੀਕ - ਰਾਮ ਜਾਂ ਰਾਵਣ,' ਅਤੇ 'ਧਰਮਗੁਰੂ ਨੇ ਕਤਲ ਕਰਵਾਇਆ' ਮੇਰੇ ਰੌਂਗਟੇ ਖੜ੍ਹੇ ਕਰਨ ਲਈ ਕਾਫੀ ਸਨ। 2005 ਦਾ ਕੈਲੈਂਡਰ ਵੀ ਕਾਬਿਲੇ ਤਾਰੀਫ ਹੈ।

*ਅਤਿੰਦਰ ਕੌਰ, ਬਠਿੰਡਾ*

ਇਸ ਅੰਕ ਦੀ ਸੰਪਾਦਕੀ ਅਤੇ ਉਸ ਦੇ ਅੰਤ 'ਤੇ ਦਿੱਤਾ ਸ਼ੇਅਰ ਬਹੁਤ ਕੀਮਤੀ ਸਨ। ਧਰਮ ਦੇ ਵੱਡੇ ਠੇਕੇਦਾਰ ਦਾ ਪਾਜ ਰਾਜਪਾਲ ਨੇ ਬਹੁਤ ਖੂਬਸੂਰਤੀ ਨਾਲ ਉਘੇੜਿਆ ਹੈ। ਫੌਜੀ ਦੀ ਰੂਹ ਬਾਰੇ ਮੇਰੇ ਨਾਲ ਵੀ ਕਈ ਥਾਈਂ ਬਹੁਤ ਬਹਿਸ ਹੋਈ ਸੀ ਸੋ ਇਸ ਸਬੰਧੀ ਤੇਜਪਾਲ ਦਾ ਲੇਖ ਬਹੁਤ ਜਰੂਰੀ ਜਾਣਕਾਰੀ ਦਿੰਦਾ ਸੀ। ਬਾਕੀ ਸਾਰਾ ਪੇਪਰ ਵੀ ਸਲਾਹੁਣਯੋਗ ਸੀ।

*ਸੁਖਵਿੰਦਰ, ਸੁਖਚੈਨ ਖਾਰਾ, ਇਕਾਈ ਚੋਹਲਾ ਸਾਹਿਬ*

'ਨਾਵਾਂ ਨਾਲ ਗੋਤ ਨਾ ਲਾਉਣ' ਦੀ ਸਾਰਥਿਕਤਾ ਮੈਨੂੰ ਤਰਕਸ਼ੀਲ ਦੇ ਜੁਲਾਈ ਅਗਸਤ ਅੰਕ ਵਿਚੋਂ ਪ੍ਰਾਪਤ ਹੋਈ ਸੀ। ਮੈਂ ਮਹਿਸੂਸ ਕਰਨਾ ਸ਼ੁਰੂ ਕੀਤਾ ਹੈ ਕਿ ਨਾਂ ਨਾਲ ਗੋਤ ਲਗਾਉਣਾ ਕੇਵਲ ਹੰਕਾਰ ਨੂੰ ਪੱਠੇ ਪਾਉਣ ਅਤੇ ਇਨਸਾਨਾਂ ਵਿੱਚ ਵੰਡੀਆਂ ਪਾਉਣ ਦੇ ਬਰਾਬਰ ਹੀ ਹੈ। ਸੋ ਮੈਂ ਅੱਜ ਤੋਂ ਆਪਣੇ ਨਾਂ ਨਾਲ ਰੰਧਾਵਾ ਸ਼ਬਦ ਨਹੀਂ ਲਾਵਾਂਗਾ ਅਤੇ ਮੇਰੀ ਲਾਈਫ ਮੈਂਬਰਸ਼ਿਪ ਜਾਂ ਜਿੱਥੇ ਵੀ ਮੇਰੇ ਨਾਂ ਦਾ ਜਿਕਰ ਹੋਵੇ ਉਥੇ ਰੰਧਾਵਾ ਸ਼ਬਦ ਨਾ ਲਿਖਿਆ ਜਾਵੇ। ਬਾਕੀ ਤੁਹਾਡੀ ਪ੍ਰੇਰਨਾ ਸਦਕਾ ਮੈਂ 6-10-2004 ਨੂੰ ਆਪਣਾ ਸਰੀਰ ਸੀ. ਐਮ. ਸੀ. ਲੁਧਿਆਣਾ ਨੂੰ ਦਾਨ ਕਰ ਦਿੱਤਾ ਹੈ।

*ਪਿਆਰਾ ਸਿੰਘ ਬਟਾਲਾ*

ਇਸ ਅੰਕ ਵਿੱਚ ਸਮੂਹਿਕ ਗੈਰ-ਜ਼ਿੰਮੇਵਾਰੀ ਵਿੱਚ ਆਪ ਨੂੰ ਸੁਧਾਰ ਆਲਾਦੁਆਲਾ ਗੰਦਾ ਕਰ ਦੇਣਾ ਅਤੇ ਰੇਲਵੇ ਫਾਟਕ ਦੀ ਉਦਾਹਰਣ ਅਤੇ ਚੋਰੀ ਕਹਾਣੀ ਵਿੱਚ ਬਾਬੇ ਵੱਲੋਂ ਲੋਕਾਂ ਨੂੰ ਚੋਰੀ ਖਿਲਾਫ ਉਪਦੇਸ਼ ਦੇਣੇ ਅਤੇ ਖੁਦ ਬਿਜਲੀ ਬੋਰਡ ਦੀ ਚੋਰੀ ਕਰਨੀ ਵਧੀਆ ਉਦਾਹਰਣਾਂ ਸਨ। ਮੈਗਜ਼ੀਨ ਵਿੱਚ ਗੱਲਾਂ ਦੀ ਜਾਣਕਾਰੀ ਗਾਗਰ ਵਿੱਚ ਸਾਗਰ ਭਰਨ ਵਾਲੀ ਗੱਲ ਹੁੰਦੀ ਹੈ।

*ਖੁਸ਼ਹਾਲ ਸਿੰਘ ਮੱਲ, ਗੁੱਜਰਪੁਰ ਕਲਾਂ (ਨਵਾਂ ਸ਼ਹਿਰ)*

ਕਿੰਨੀ ਸ਼ਰਮ ਦੀ ਗੱਲ ਦੀ ਗੱਲ ਹੈ ਕਿ ਦੂਰਦਰਸ਼ਨ ਜਲੰਧਰ ਵਾਲੇ ਉਸ ਅੰਧਵਿਸ਼ਵਾਸ ਨੂੰ ਸੀਰੀਅਲ ਬਣਾ ਕੇ ਵਿਖਾ ਜਾਂਦੇ ਹਨ ਜਿਸਦਾ ਭਾਂਡਾ ਤਰਕਸ਼ੀਲਾਂ ਨੇ ਚੁਰਾਹੇ ਭੰਨਿਆ ਹੋਵੇ। ਸਭ ਲੋਕ, ਜੋ ਅਖਬਾਰਾਂ ਪੜ੍ਹਦੇ ਹਨ, ਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਫੌਜੀ ਦੀ ਰੂਹ ਵਾਲੀ ਬਕਵਾਸ ਕਹਾਣੀ ਤਰਕਸ਼ੀਲਾਂ ਨੇ ਸਬੰਧਿਤ ਪਿੰਡ ਜਾਕੇ ਇਸਦੀ ਅਸਲੀਅਤ ਸਾਹਮਣੇ ਲਿਆਂਦੀ ਸੀ। ਲਗਦਾ ਹੈ ਦੂਰਦਰਸ਼ਨ ਵਾਲੇ ਵੀ ਇਸ਼ਤਿਹਾਰਾਂ ਖਾਤਰ ਅੰਧਵਿਸ਼ਵਾਸਾਂ ਨੂੰ ਹੱਲਾਸ਼ੇਰੀ ਦੇਣ ਲੱਗ ਪਏ ਹਨ। ਇਨ੍ਹਾਂ ਜੇ ਪ੍ਰਾਈਵੇਟ ਚੈਨਲਾਂ ਦੀ ਹੀ ਨਕਲ ਕਰਨੀ ਹੈ ਤਾਂ ਸਟਾਰ ਨਿਊਜ਼ ਦੇ ਪ੍ਰੋਗਰਾਮ 'ਸਨਸਨੀ' ਦੀ ਕਰਨ ਖਾਂ ਜਿਸ ਵਿੱਚ ਤਾਂਤਰਿਕਾਂ ਦੀਆਂ ਭਾਜੜਾਂ ਪੈਂਦੀਆਂ ਦਿਖਾਈਆਂ ਜਾਂਦੀਆਂ ਹਨ।

*ਕੁਲਬੀਰ ਸੱਗੂ*

ਨਵੇਂ ਸਾਲ ਵਿੱਚ ਮੈਗਜ਼ੀਨ ਨਵੇਂ ਰੂਪ ਵਿੱਚ ਵੇਖਣ ਨੂੰ ਮਿਲਿਆ। ਲੇਖ ਤਾਂ ਵਧੀਆ ਸਨ ਹੀ ਇਸ ਵਾਰ ਮਿੰਨੀ ਕਹਾਣੀਆਂ ਦੀ ਘਾਟ ਨੂੰ ਵੀ ਪੂਰਾ ਕਰ ਦਿੱਤਾ। ਉਜਵਲ ਬਰੂਆ ਦੀ 'ਦੰਗਾ' ਬੇਮਿਸਾਲ ਕਹਾਣੀ ਸੀ ਜਿਸ ਵਿੱਚ ਅੱਜ ਦੇ ਧਰਮ 'ਤੇ ਬਹੁਤ ਵੱਡੀ ਚੋਟ ਕੀਤੀ ਗਈ ਸੀ। ਅਗਾਂਹਵਧੂ, ਕਰਣੀ ਵਾਲਾ, ਚੋਰੀ ਆਦਿ ਮਿੰਨੀ ਕਹਾਣੀਆਂ ਵੀ ਵਧੀਆ ਸਨ। ਅਮਨਪਾਲ ਕੌਰ ਦਾ ਲੇਖ 'ਜੈਨ ਸਾਧਵੀ ਨਾਲ ਬਿਤਾਏ ਕੁਝ ਪਲ' ਪੰਜਾਬੀ ਟ੍ਰਿਬਿਊਨ ਅਖਬਾਰ ਵਿੱਚ ਛਪ ਚੁਕਿਆ ਸੀ। ਤਰਕਸ਼ੀਲ ਅਦਾਰੇ ਨੂੰ ਇਹੋ ਜਿਹੀਆਂ ਗੱਲਾਂ ਦਾ ਖਿਆਲ ਰੱਖਣਾ ਚਾਹੀਦਾ ਹੈ।

*ਸਿਮਨਪ੍ਰੀਤ ਰਿੰਪੀ, ਹਰਮਨਜੀਤ ਹੈਪੀ, ਸਰਦੂਲਗੜ੍ਹ*

ਜਨਵਰੀ ਫਰਵਰੀ ਅੰਕ ਚੜ੍ਹਦੇ ਸੂਰਜ ਵਾਂਗ ਸੀ। ਸੰਪਾਦਕੀ ਅਤੇ ਹੋਰ ਲੇਖ ਵਧੀਆ ਸਨ। ਸੁਝਾਅ ਹੈ ਕਿ ਅੰਧਵਿਸ਼ਵਾਸਾਂ ਨਾਲ ਸਬੰਧਿਤ ਤਸਵੀਰਾਂ ਵੀ ਛਾਪੀਆਂ ਜਾਣ।

*ਮੰਗਾ ਸਿੰਘ ਤੂੰਗ, ਪਿੰਡ ਮਵੀ ਸੱਪਾਂ, ਜਿਲ੍ਹਾ ਪਟਿਆਲਾ*

ਮੈਗਜ਼ੀਨ ਵਿੱਚ ਸਰਗਰਮੀਆਂ ਸੰਖੇਪ ਵਿੱਚ ਛਾਪਣੀਆਂ ਚਾਹੀਦੀਆਂ ਹਨ। ਕਿਸੇ ਵਕਤਾ ਨੇ ਕੀ ਕਿਹਾ ਇਹ ਛਾਪਣ ਦੀ ਕੋਈ ਤੁਕ ਨਹੀਂ ਬਣਦੀ। ਇਹ ਹੀ ਛਾਪਣਾ ਚਾਹੀਦਾ ਹੈ ਕਿ ਇਹ ਕਿਸ ਸਥਾਨ 'ਤੇ ਕੀਤੀ ਗਈ, ਵਿਸ਼ਾ ਕੀ ਸੀ ਅਤੇ ਕਿਹੜੇ ਕਿਹੜੇ ਮੈਂਬਰਾਂ ਨੇ ਭਾਗ ਲਿਆ। ਸਰਗਰਮੀਆਂ ਤੋਂ ਸਥਾਨ ਦੀ ਬੱਚਤ ਕਰਕੇ ਉਸ ਸਥਾਨ 'ਤੇ ਲੇਖ ਆਦਿ ਛਾਪਣੇ ਚਾਹੀਦੇ ਹਨ। ਮੈਗਜ਼ੀਨ ਦੀ ਵਿਦਿਅਕ ਸੰਸਥਾਵਾਂ ਵਿੱਚ ਮਨਜ਼ੂਰੀ ਵਾਲੀ ਲਾਈਨ ਹਰ ਵਾਰ ਜ਼ਰੂਰ ਛਾਪੀ ਜਾਵੇ।

*ਰੁਪਿੰਦਰ ਪਾਲ ਸਿੰਘ, ਜੰਡਿਆਲੀ (ਲੁਧਿਆਣਾ)*

ਨਵੰਬਰ-ਦਸੰਬਰ ਅੰਕ ਕਾਫੀ ਲੇਟ ਪੁੱਜਾ, ਪ੍ਰੰਤੂ ਪੜ੍ਹ ਕੇ ਰੌਂਗਟੇ ਖੜ੍ਹੇ ਹੋ ਗਏ ਕਿ ਅੱਜ ਵੀ ਪੰਜਾਬ ਵਿੱਚ ਮਨੁੱਖ ਦੀ ਬਲੀ ਜਾਰੀ ਹੈ। ਇਸੇ ਅੰਕ ਵਿੱਚ ਚਰਨਜੀਤ ਨਾਭਾ ਦੀ ਰਚਨਾ ਕੀਟਨਾਸ਼ਕਾਂ ਤੋਂ ਰਹਿਤ ਸਾਫਟ-ਡ੍ਰਿੰਕਸ ਪੜ੍ਹੀ, ਕੁਝ ਉਤਸ਼ਾਹ ਹੋਇਆ ਕਿਉਂਕਿ ਅਸੀਂ ਵੀ ਲੋਕਾਂ ਨੂੰ ਜਹਿਰ ਰਹਿਤ ਖੇਤੀ ਲਈ ਪ੍ਰੇਰ ਰਹੇ ਹਾਂ। ਪੰਜਾਬੀ ਕਿਸਾਨ ਵਰਮੀ ਖਾਦ, ਵਰਮੀ ਵਾਸ਼ ਅਤੇ ਕੀਟ ਕੰਟਰੋਲਰ ਖੁਦ ਤਿਆਰ ਕਰ ਸਕਦੇ ਹਨ ਜਿਸਦੀ ਲਾਗਤ ਕੀਮਤ ਨਾਮਾਤਰ ਹੋਵੇਗੀ। ਪਰ ਇਸ ਲਈ ਕਿਸੇ ਭਰੋਸੇਯੋਗ ਕਿਸਾਨ ਪੱਖੀ ਕੰਪਨੀ ਤੋਂ ਟਰੇਨਿੰਗ ਲਈ ਜਾਵੇ। ਸਭ ਤੋਂ ਜ਼ਰੂਰੀ ਹੈ ਕਿ ਕਿਸਾਨ ਤਰਕ ਅਧਾਰਿਤ ਸੋਚ ਦੇ ਧਾਰਨੀ ਬਣਨ, ਹੱਕਾਂ ਪ੍ਰਤੀ ਜਾਗਰੂਕ ਹੋਣ ਅਤੇ ਜਾਤੀ ਤੇ ਰਾਜਨੀਤਕ ਵੱਟਾਂ ਤੋਂ ਉਪਰ ਉਠਕੇ ਮਿਹਨਤਕਸ਼ ਜਮਾਤ ਦਾ ਇੱਕ ਕਾਫਲਾ ਬਨਾਉਣ।

*ਜਸਬੀਰ ਜੱਸੀ, ਡਾਇਮੰਡ ਆਰਗੈਨਿਕ ਸੈਂਟਰ ਕੋਟਕਪੂਰਾ।*

ਦੁਨੀਆਂ ਭਰ ਦੀ ਜਾਣਕਾਰੀ ਨਾਲ ਭਰਪੂਰ ਮੈਗਜ਼ੀਨ ਦਾ ਨਵੰਬਰ-ਦਸੰਬਰ ਅੰਕ ਮਿਲਿਆ। ਮਨ ਬਹੁਤ ਖੁਸ਼ ਹੋਇਆ ਕਿ ਤਰਕਸ਼ੀਲ ਵਿਚਾਰਧਾਰਾ ਦੇ ਪ੍ਰਸਾਰ ਦਾ ਇਹ ਬਹੁਤ ਵਧੀਆ ਸਾਧਨ ਸਾਬਤ ਹੋ ਰਿਹਾ ਹੈ। ਤਤਕਰਾ ਪਹਿਲੇ ਪੰਨੇ 'ਤੇ ਹੀ ਤਾਪਿਆ ਜਾਵੇ। ਹੋ ਸਕੇ ਤਾਂ ਲੇਖਕ ਸਾਹਿਬਾਨ ਅਤੇ ਪਾਠਕਾਂ ਦੇ ਨਾਮ ਨਾਲ ਉਹਨਾਂ ਦਾ ਫੋਨ ਨੰਬਰ ਦਿੱਤਾ ਜਾਵੇ ਤਾਂ ਜੋ ਇਕੋ ਜਿਹੇ ਵਿਚਾਰਾਂ ਵਾਲੇ ਲੋਕਾਂ ਵਿੱਚ ਮਿਤਰਤਾ ਵਧਾਈ ਜਾ ਸਕੇ।

*ਕੁਲਦੀਪ ਗਰੇਵਰ, ਸਰਵਨ ਸਿੰਘ, ਅਭਿਨਵ*
*ਫਤਿਹਗੜ੍ਹ ਪੰਜਤੂਰ (ਫੋਨ : 01682-269130)*

*ਸਫਾ 43 ਦੀ ਬਾਕੀ*

ਛੋਟੇ ਸਾਹਿਬ ਨੇ ਦੱਸਿਆ ਕਿ ਇਹ ਸਾਹਿਬ ਦੀ ਰਿਸ਼ਵਤ ਦਾ ਹਿੱਸਾ ਸੀ। ਇਸ ਤਰ੍ਹਾਂ ਦੇ ਹੋਰ ਕਈ ਚਿਹਰੇ ਵੀ ਦੇਖਣ ਨੂੰ ਮਿਲੇ ਹਨ, ਜਿਨ੍ਹਾਂ ਦੇ ਧਾਰਮਿਕ ਲੋਕਾਂ ਪ੍ਰਤੀ ਬਣੇ ਵਿਸ਼ਵਾਸ ਨੂੰ ਢਾਹ ਲਾ ਦਿੱਤੀ ਹੈ। ਸਰਕਾਰੀ ਦਫਤਰਾਂ ਵਿੱਚ ਕਈ ਮਹਿਲਾ ਮੁਲਾਜ਼ਮਾਂ ਨੂੰ ਡਿਊਟੀ ਦੌਰਾਨ ਪਾਠ ਕਰਦੇ ਦੇਖਿਆ ਜਾ ਸਕਦਾ ਹੈ। ਪਾਠ ਕਰਨਾ ਮਾੜੀ ਗੱਲ ਨਹੀਂ ਪਰ ਡਿਊਟੀ ਦੌਰਾਨ ਪਹਿਲ ਡਿਊਟੀ ਨੂੰ ਹੀ ਦੇਣੀ ਚਾਹੀਦੀ ਹੈ। ਮਾਲ ਮਹਿਕਮੇ ਦੇ ਉਸ ਵੱਡੇ ਅਫਸਰ ਨੂੰ ਜਦੋਂ ਮੋਬਾਈਲ 'ਤੇ ਫੋਨ ਕਰਦੇ ਹਾਂ ਤਾਂ ਅੱਗੋਂ ਰਿੰਗ ਟੋਨ ਵਜੋਂ ਗੁਰਬਾਣੀ ਦਾ ਪਾਠ ਕੰਨਾਂ ਵਿੱਚ ਪੈਂਦਾ ਹੈ। ਉਂਜ ਇਸ ਅਫਸਰ ਦੀਆਂ ਰਿਸ਼ਵਤਾਂ ਦੇ ਚਰਚੇ ਹਰ ਗਲੀ-ਮੁਹੱਲੇ ਪੁੱਜ ਚੁੱਕੇ ਹਨ। ਹੋਰਨਾਂ ਲੋਕਾਂ ਨੇ ਆਪਣੇ ਬਾਹਰੀ ਚਿਹਰੇ ਨੂੰ ਛੁਪਾਉਣ ਲਈ ਮੋਬਾਇਲ ਫੋਨ 'ਤੇ ਗੁਰਬਾਣੀ ਨੂੰ ਰਿੰਗ ਟੋਨ ਵਜੋਂ ਫੀਡ ਕਰਾ ਲਿਆ ਹੈ। ਮੋਬਾਈਲ ਫੋਨ ਦੀਆਂ ਘੰਟੀਆਂ ਉਨ੍ਹਾਂ ਦੇ ਚਿਹਰੇ ਛੁਪਾ ਲੈਣਗੀਆਂ, ਇਸਨੂੰ ਖੁਸ਼ਫਹਿਮੀ ਹੀ ਕਿਹਾ ਜਾ ਸਕਦਾ ਹੈ।

***ਪੰਜਾਬੀ ਟ੍ਰਿਬਿਊਨ ਵਿਚੋਂ ਧੰਨਵਾਦ ਸਹਿਤ***



## ਸ੍ਰੀ ਮੇਘ ਰਾਜ ਮਿੱਤਰ ਰਾਹੀਂ ਵਿਦੇਸ਼ਾਂ ਵਿਚੋਂ ਤਰਕਸ਼ੀਲ ਲਈ ਪ੍ਰਾਪਤ ਹੋਈ ਲਾਈਫ਼ ਮੈਂਬਰਸ਼ਿਪ ਅਤੇ ਸਹਾਇਤਾ

### ਲਾਈਫ਼ ਮੈਂਬਰਸ਼ਿਪ

1. Sh. Harcharan singh, #208, 4656, Wind Drive, N.E. Calgary
2. Avtar S. Sidhu, 143 Margate Road, 227-2120, Winnipeg-MB-694-9732, R2P 1A9, Canada
3. J. S. Kandola, 2nd Floor, 9235, 35AVE Edminton, AB T6E-5Y1, Alberta, Canada
4. Malkit Swaitch, 11356, 142nd Street Surrrey, B. C. V3R-2L2 Canada
5. Sh. Jasminder Hayer, 11296-80 AVE, Delta B. C., V4C-1X1, Canada
6. Jarnail Singh Sekha, 7004-131 Street, Surrey-V3T-3C7, Canada
7. Avtar Singh Gill, 8208-151 St. Surrey B. C. V3S-8K1, Canada
8. Siasat Singh Jammu, 20800 Valley Green Drive, APT 498, Cupertino CA 95014, USA
9. Bachhittar Singh, 2371 Robert Gabriel Dr., Tracy, CA 95377, USA
10. Sh. Kuldip Sandhu, 7071 Airport Road Suite 207, Mississauga ONT, L4T-4J3 U. S. A.
11. Darshan Singh, 301-Mont Rose-Dr Apt-B Greens Boro N.C. 27407, USA
12. Gurnam Singh Dhillon, 9 Grafton Crest Brampton, L6T-3Z8 ONT. Canada
13. Mr. JASTAR SAHOTA, 12 VINT RISE IDLEMOOR, BRASFORD, WEST YORKSHIRE, BD-10 3P4, U. K.
14. MR. HARBHAJAN SINGH DHESI 14, PERTH AVENNE, KINGS PARK BRAC FORD, WEST YORKSHIRE BD2 1EE, U. K.
15. MR. PAKHAR SINGH, 10 LICHFIELD MOUNT, BRADFFORD, WEST YORKSHIRE, BD2 1NX, U. K.

### ਸਹਾਇਤਾ

| | |
|---|---|
| 1. Khuswant Brar, Rajinder Sidhu, Satwant Sidhu, Davinder Sangha, & Jagroop Heir, Winnipeg, Canada | 6500 |
| 2. Punjabi Culture Association Alberta | 24895 |
| 3. Sh. Baldev Dhaliwal, 11 Blue Jay Ave. Brampton ONT, L6T-3Z8, Canada | 3250 |
| 4. Rashpaul Singh Dosanjh 181, King Knoll Drive, Brampton Ontario, L6Y-4N6, Canada | 2350 |
| 5. Harminder Singh 3675, Corliss Creslent Mississauga, L4T-2Z2 ONT, Canada | 6500 |
| 6. Santokh Singh Natt, Ballowal Transport INC, 6 Buxton CRT, Brampton Ontario L6Z-3H9, Canada | 3250 |
| 7. Harbans Singh Malli, 14 34785 Derry Road, APT 407 Mississauga ONT, L4T-1B1, Canada | 3250 |
| 8. Rabul Chawla, Tronto Canada | 3250 |
| 9. Lambar Singh Poonie, R-4 Shelborne L0N-158 ONT, Canada | 3250 |
| 10 Suman & Kuldeep, 2371 Robert Gabriel Dr. Tracy, CA 95377, USA | 2225 |
| 11 Bachittar Singh & Khushwant Tracy, CA 95377, USA | 3115 |

### ਸ਼ਾਹਕੋਟ ਇਕਾਈ ਰਾਹੀਂ ਪ੍ਰਾਪਤ ਲਾਈਫ ਮੈਂਬਰਸ਼ਿਪ

1. Sahib Singh Marok, 5094 Prince, Alberta St., V5W 3O6, Vancouver (B.C.) Canada
2. Raghbir Singh Sandhawalia 27 Shelly Crescent, Southall Middex 4B1 2LG, London. U.K.

## ਸ਼ੋਕ ਸਮਾਚਾਰ

• ਤਰਕਸ਼ੀਲ ਕਾਰਕੁੰਨ ਸੋਹਨ ਥਾਪਰ ਦੇ ਮਾਤਾ ਸ਼੍ਰੀਮਤੀ ਲੱਛਮੀ ਦੇਵੀ ਦੀ ਮੌਤ 'ਤੇ ਅਦਾਰਾ ਉਹਨਾਂ ਦੇ ਪਰਿਵਾਰ ਦੇ ਦੁੱਖ ਵਿੱਚ ਸ਼ਾਮਲ ਹੁੰਦਾ ਹੈ ਅਤੇ ਮਾਤਾ ਦੀਆਂ ਅੱਖਾਂ ਦਾਨ ਕਰ ਕੇ ਦੋ ਵਿਅਕਤੀਆਂ ਨੂੰ ਰੋਸ਼ਨੀ ਪ੍ਰਦਾਨ ਕਰਨ ਅਤੇ ਮੌਤ ਉਪਰੰਤ ਕੀਤੀਆਂ ਜਾਂਦੀਆਂ ਬੇਲੋੜੀਆਂ ਰਸਮਾਂ ਨੂੰ ਤਿਆਗਣ ਲਈ ਪਰਿਵਾਰ ਦੀ ਸ਼ਲਾਘਾ ਕਰਦਾ ਹੈ।

•• ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਬਰਗਾੜੀ ਦੇ ਮੈਂਬਰ ਹਰਜੀਤ ਸਿੰਘ ਦੀ ਮਾਤਾ ਦੇ ਦਿਹਾਂਤ 'ਤੇ ਅਦਾਰਾ ਉਹਨਾਂ ਦੇ ਗ਼ਮ ਵਿੱਚ ਸ਼ਰੀਕ ਹੁੰਦਾ ਹੈ।

••• ਇਕਾਈ ਬਰੇਟਾ ਦੇ ਸੀਨੀਅਰ ਆਗੂਆਂ ਸਾਥੀ ਕੁਲਵੰਤ ਸਿੰਘ ਅਤੇ ਜਗਵੰਤ ਸਿੰਘ ਦੇ ਪਿਤਾ ਸ਼੍ਰੀ ਜੋਗਿੰਦਰ ਸਿੰਘ ਕਿਸ਼ਨਗੜ੍ਹ ਦੀ ਮੌਤ 'ਤੇ ਅਦਾਰਾ ਪਰਿਵਾਰ ਨਾਲ ਦਿਲੀ ਹਮਦਰਦੀ ਨਾਲ ਦੁੱਖ ਦਾ ਇਜ਼ਹਾਰ ਕਰਦਾ ਹੈ।

•••• ਤਰਕਸ਼ੀਲ ਸੋਸਾਇਟੀ ਹਰਿਆਣਾ ਦੇ ਸਰਗਰਮ ਕਾਰਕੁੰਨ ਮਾ. ਸੁਖਦੇਵ ਸਿੰਘ ਦਾ 4 ਫਰਵਰੀ ਨੂੰ ਦਿਲ ਦਾ ਦੌਰਾ ਪੈਣ ਕਾਰਣ ਕੇਵਲ 39 ਸਾਲ ਦੀ ਉਮਰ ਵਿੱਚ ਦਿਹਾਂਤ ਹੋ ਗਿਆ। ਉਹਨਾਂ ਦੀ ਯਾਦ ਵਿੱਚ 20 ਮਾਰਚ ਨੂੰ ਪਿੰਡ ਮਲਕਪੁਰ ਵਿਖੇ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਜਾ ਰਿਹਾ ਹੈ।

